ਸਮਰਪਤ ਪੂਜਨੀਕ ਸ੍ਰੀ ਮਾਤਾ ਚੰਦ ਕੌਰ ਜੀ ਅਤੇ ਸਾਡੀਆਂ ਪ੍ਰੇਰਨਾਸ੍ਰੋਤ ਸਖਸ਼ੀਅਤਾਂ ਦੀ ਯਾਦ ਨੂੰ

PUNJABI MONTHLY, NEW DELHI APRIL 2023, Vol.19, Issue: 8 ₹20

# ਵਰਤਮਾਨ ਹਿੰਦੁਸਤਾਨ

# VARTMAN HINDUSTAN

Total Page 40



ਸ੍ਰੀ ਮਾਤਾ ਚੰਦ ਕੌਰ ਜੀ
15/9/1932–4/42016







ਸੰਤ ਮੰਗਲ ਸਿੰਘ ਜੀ ਲਾਇਲਪੁਰੀ



(1908-10.4.1966)

ਡਾ. ਅਮਰ ਭਾਰਤੀ



(1.10.1926-14.4.2004)

ਸ੍ਰੀ ਐਸ.ਐਸ. ਮਨਧੀਰ



(19.10.1929-12.4.2017)

ਸ੍ਰੀਮਤੀ ਗੁਰਮੀਤ ਕੌਰ 'ਮੀਤ'



(6.11.1951-19.5.2016)

Sri Satguru Jagjit Singh Ji eLibrary NamdhariElibrary@gmail.com

# ਸ੍ਰੀ ਮਾਤਾ ਚੰਦ ਕੌਰ ਜੀ ਨੂੰ ਸਮਰਪਤ ਸਤਿਗੁਰੂ ਉਦੇ ਸਿੰਘ ਜੀ ਦੇ ਸਰਧਾਂਜਲੀ-ਸ਼ਬਦ



ਮੈਂ ਤੁਹਾਨੂੰ ਇਹ ਅਰਜ਼ ਬੇਨਤੀ ਕਰਨੀ ਚਾਹਾਂਗਾ ਕਿ ਸਿੱਖ ਪੰਥ ਤਾਂ ਜੰਮਿਆਂ ਹੀ ਸ਼ਹਾਦਤਾਂ ਵਿਚੋਂ ਹੈ। ਨਾਮਧਾਰੀ ਸਿੰਘਾਂ ਨੇ ਕਿੰਨੀਆਂ ਸ਼ਹੀਦੀਆਂ ਦਿੱਤੀਆਂ ਨੇ, ਕਿਸ ਤਰ੍ਹਾਂ ਮਲੇਰਕੋਟਲੇ ਸਿੰਘ ਸ਼ਹੀਦ ਹੋਏ ਕਿਸ ਤਰ੍ਹਾਂ ਅੰਮ੍ਰਿਤਸਰ ਸ਼ਹੀਦ ਹੋਏ ਅਤੇ ਕਿਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦਾ ਵਿਛੋੜਾ ਸਾਨੂੰ ਪਿਆ। ਇਸ ਗਲ ਵਿਚ ਕੋਈ ਸ਼ੱਕ ਨਹੀਂ ਕਿ ਮਾਤਾ ਜੀ ਨੇ ਸੱਚ ਦੀ ਲੜਾਈ ਵਿਚ ਸ਼ਹਾਦਤ ਦਿੱਤੀ ਹੈ, ਕਿ ਸਤਿਗੁਰੂ ਜੀ ਦੇ ਹੁਕਮ, ਰਜ਼ਾ ਵਿਰੁੱਧ ਕਿਤੇ ਪੰਥ ਅਪਰਾਧੀਆਂ ਕੋਲ ਨਾ ਚਲਾ ਜਾਵੇ, ਜਿਥੇ ਮੇਰੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੇ ਨਿਯਮ ਨੀਵੇਂ ਹੋ ਜਾਣ। ਜਿਨ੍ਹਾਂ ਅਸੂਲਾਂ ਕਦਰਾਂ ਕੀਮਤਾਂ ਵਾਸਤੇ ਸਤਿਗੁਰੂ ਜਗਜੀਤ ਸਿੰਘ ਸਦਾ ਅੜਦੇ ਤੇ ਲੜਦੇ ਰਹੇ, ਉਹ ਕਦਰਾਂ ਕੀਮਤਾਂ ਨੀਵੀਆਂ ਨਾ ਹੋ ਜਾਣ। ਪੰਥ ਸਦਾ ਹੀ ਸ਼ਹਾਦਤਾਂ ਵਿਚੋਂ ਉਭਰਦੇ ਨੇ। ਮੈਂ ਅਰਜ਼ ਬੇਨਤੀ ਕਰਾਂਗਾ ਕਿ ਮਾਤਾ ਜੀ ਦੀ ਸ਼ਹਾਦਤ ਦੇ ਬਾਵਜੂਦ ਅਸੀਂ ਕਿਸੇ ਕੋਲੋਂ ਨਹੀਂ ਡਰਦੇ। ਸਾਨੂੰ ਗੋਲੀਆਂ ਦਾ ਡਰ ਨਹੀਂ, ਇਹੋ ਜਿਹੀਆਂ ਗੋਲੀਆਂ ਬਥੇਰੀਆਂ ਚਲੀਆਂ ਨੇ, ਸ਼ਹਾਦਤਾਂ ਬੜੀਆਂ ਹੋਈਆਂ ਨੇ। ਪੰਥ ਇਸ ਤੋਂ ਵੀ ਤਗੜਾ ਹੋ ਕੇ ਉਭਰੇਗਾ। ਪੰਥ ਦੀ ਸਦਾ ਹੀ ਜੈ ਜੈ ਕਾਰ ਹੋਵੇਗੀ। ਨਾ ਇਸ ਨੂੰ ਕੋਈ ਖਤਮ ਕਰ ਸਕਿਆ ਹੈ ਤੇ ਨਾ ਹੀ ਖਤਮ ਕਰ ਸਕੇਗਾ।

ਇਹ ਜ਼ਰੂਰ ਏ ਕਿ ਇਸ ਗਲ ਦਾ ਦੁੱਖ ਬਹੁਤ ਹੋਇਆ ਹੈ। ਖਾਸ ਕਰਕੇ ਮਾਵਾਂ ਦਾ ਦੁੱਖ ਹੁੰਦਾ ਹੀ ਹੈ। ਮਾਂ ਪਿਆਰ ਕਰਦੀ ਹੈ ਜਿਸਨੂੰ ਉਹਨੇ ਪੇਟ ਵਿਚੋਂ ਜਨਮ ਦਿੱਤਾ ਹੁੰਦਾ ਏ। ਪਰ ਇਹ (ਮਾਤਾ ਚੰਦ ਕੌਰ) ਉਹ ਮਾਂ ਸੀ ਜਿਨੇ ਪਿਆਰ ਕਰਨ ਲਗਿਆਂ ਨਾ ਰੰਗ ਵੇਖਿਆ ਤੇ ਨਾ ਹੀ ਜਾਤ ਵੇਖੀ। ਉਸ ਮਾਂ ਕੋਲ ਜੇਹੜਾ ਵੀ ਆਇਆ ਉਹਨੇ ਉਸਨੂੰ ਪਿਆਰ ਹੀ ਕੀਤਾ। ਜਿਨ੍ਹਾਂ ਨੇ ਮਰਵਾਇਆ ਵੀ ਏ, ਮਾਂ ਨੇ ਤਾਂ ਉਹਦੇ ਮੂੰਹ ਵਿਚ ਵੀ ਬੁਰਕੀਆਂ ਪਾਈਆਂ ਨੇ। ਮਾਂ ਦਾ ਆਪਣਾ ਧਰਮ ਏ, ਮਾਰਨ ਵਾਲੇ ਦਾ ਆਪਣਾ ਧਰਮ ਏ। ਆਪਾਂ ਆਪਣਾ ਧਰਮ ਨਹੀਂ ਛੱਡਣਾ।

ਬੜਾ ਲੰਮਾ ਸਮਾਂ ਲੰਘਿਆ ਮਾਤਾ ਜੀ ਨੇ ਸਤਿਗੁਰੂ ਜਗਜੀਤ ਸਿੰਘ ਨਾਲ ਅਨੰਦ ਕਾਰਜ ਤੋਂ ਬਾਅਦ 70 ਸਾਲ ਇਸ ਪੰਥ ਦੀ ਸੇਵਾ ਕੀਤੀ। ਸ਼ਾਇਦ ਮੇਰੇ ਵੀਰਾਂ ਭੈਣਾਂ ਨੇ ਕਦੀ ਮਾਤਾ ਜੀ ਵਾਂਗ ਇਕ ਦਿਨ ਵੀ ਜੀਉਂ ਕੇ ਨਾ ਵੇਖਿਆ ਹੋਵੇ। ਜਿਸ ਮਾਂ ਨੂੰ ਤਿੰਨ ਵਜੇ ਤੋਂ ਲੈ ਕੇ ਰਾਤ ਦੇ ਦਸ ਵਜੇ ਤਕ ਇਹ ਨਹੀਂ ਪਤਾ ਕਿ ਮੰਜਾ ਕਿਥੇ ਹੈ ? ਮੇਰੇ ਵੀਰੋ ਭੈਣੋ ਤੁਸੀਂ ਬਹੁਤ ਨੌਜਵਾਨ ਵੀ ਹੋ ਜ਼ਿੰਦਗੀ ਵਿਚ ਉਹਨਾਂ ਵਾਂਗ ਨਹੀਂ ਰਹਿ ਸਕੋਗੇ। ਜਿਸ ਮਾਂ ਦੇ ਕੋਲ ਕੋਈ ਸਕਿਓਰਟੀ ਵਾਲਾ ਵੀ ਖਲੋ ਗਿਆ ਉਸਨੂੰ ਵੀ ਆਖਣਾ ਬੇਟਾ ਮੈਨੂੰ ਕਿਸੇ ਕੀ ਆਖਣਾ ਏ, ਤੂੰ ਮੈਨੂੰ ਇੱਟਾਂ ਫੜਾਈ ਜਾ।

ਇਹ ਹੈ ਜ਼ਿੰਦਗੀ, ਇਹ ਸਿੱਖੀ ਏ, ਇਹ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਦੀ ਸਿੱਖੀ ਏ, ਇਹ ਕਿਰਤ ਕਮਾਈ ਦੀ ਸਿੱਖੀ ਏ, ਇਹ ਪਖੰਡਾਂ ਦੀ ਸਿੱਖੀ ਨਹੀਂ। ਉਹ ਸਿੱਖੀ ਮਾਤਾ ਜੀ ਨੇ ਜੀਉਈ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਜੀਉਈ। ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਹੁੰਦੇ ਸੀ, "ਮੇਰੀ ਸਿੰਘਣੀ ਸੇਵਾ ਤਾਂ ਬੜੀ ਕਰਦੀ ਏ, ਪਰ ਆਪਣਾ ਐਡਵਰਟਾਈਜ਼ਮੈਂਟ (ਮਸ਼ਹੂਰੀ) ਨਹੀਂ ਕਰਵਾਉਂਦੀ।" ਉਹਨਾਂ ਨੂੰ ਐਡਵਰਟਾਈਜ਼ਮੈਂਟ ਦੀ ਲੋੜ ਨਹੀਂ ਸੀ।

ਅਸੀਂ ਕਦੇ ਕਦੇ ਆਖਣਾ ਮਾਤਾ ਜੀ ਹਸਪਤਾਲ ਦੇ ਬਿਲ ਬਹੁਤ ਬਣ ਜਾਂਦੇ ਨੇ। ਉਹਨਾਂ ਆਖਣਾ, "ਕਾਕਾ ਮੇਰੇ ਕੋਲੋਂ ਕਿਸੇ ਨੂੰ ਨਾਂਹ ਨਹੀਂ ਕੀਤੀ ਜਾਂਦੀ, ਤੂੰ ਆਪੇ ਹੀ ਬਿੱਲਾਂ ਨੂੰ ਸਾਂਭ ਲਿਆ ਕਰ।" ਇਹ ਸਾਰਿਆਂ ਨੂੰ ਪਤਾ ਲਗ ਗਿਆ ਸੀ ਕਿ ਮਾਇਆ ਦੀ ਲੋੜ ਹੋਵੇ, ਬਿਮਾਰੀ ਦੀ ਤਕਲੀਫ ਹੋਵੇ ਮਾਤਾ ਜੀ ਕੋਲ ਚਲੇ ਜਾਉ ਮਾਤਾ ਜੀ ਨੇ ਨਾਂਹ ਨਹੀਂ ਕਰਨੀ। ਉਹਨਾਂ ਨੇ ਤਾਂ ਕ੍ਰਿਪਾ ਕਰਨੀ ਹੀ ਹੈ, ਉਹ ਸੇਵਾ ਦੀ ਮੂਰਤੀ ਸਨ।

ਮੇਰੀ ਸੰਭਾਲ ਅਨੁਸਾਰ ਮਾਤਾ ਜੀ 66-67 ਸੰਨ ਤੋਂ ਜਦੋਂ ਮੇਰੀ 7-8 ਸਾਲ ਦੀ ਉਮਰ ਸੀ, ਜਿਹੜਾ ਵੀ ਕੰਮ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ ਮਾਤਾ ਜੀ ਤੋਂ ਕਰਵਾਇਆ। ਉਦੋਂ ਮਾਤਾ ਜੀ ਮਸਤਾਨਗੜ੍ਹ ਆਬਾਦ ਕੀਤਾ ਸੀ। ਇਥੋਂ ਤੱਕ ਕਿ ਉਦੋਂ ਕਣਕਾਂ ਵਢਣੀਆਂ, ਕਣਕਾਂ ਦੀਆਂ ਭਰੀਆਂ ਭਰਨੀਆਂ, ਨਰਮੇ ਚੁਗਣੇ। ਮਾਤਾ ਜੀ ਨੇ ਮਸਤਾਨਗੜ੍ਹ ਵੀ ਉਸਾਰਿਆ, ਮਸਤਾਨਗੜ੍ਹ ਮੇਲੇ ਵੀ ਕਰਵਾਏ। ਸ੍ਰੀ ਭੈਣੀ ਸਾਹਿਬ ਸ਼ਾਇਦ ਹੀ ਕੋਈ ਬਿਲਡਿੰਗ ਹੋਵੇ ਜਿਸ ਵਿਚ ਮਾਤਾ ਜੀ ਦੇ ਹੱਥਾਂ ਦੀਆਂ ਇਟਾਂ ਜਾਂ ਰੋੜਾ ਨਾ ਲਗਿਆ ਹੋਵੇ। ਤੁਹਾਡੇ ਕੋਲ ਮੰਦਰ ਬਣਿਆ (ਪ੍ਰਤਾਪ ਮੰਦਰ) ਮਾਤਾ ਜੀ ਆਪਣੇ ਸਿਰ ਤੇ ਟੋਕਰੀਆਂ ਚੁਕ ਚੁਕ ਕੇ ਇਥੇ ਇਟਾਂ ਢੋਈਆਂ। ਇਥੇ ਰੋੜਾ ਢੋਇਆ। ਇਥੇ ਰੇਤਾ ਢੋਇਆ। ਹਰ ਵੇਲੇ ਉਹਨਾਂ ਦਾ ਧਿਆਨ ਸੇਵਾ ਵਿਚ ਹੀ ਰਿਹਾ.....।

ਜੇ ਕਿਸੇ ਸਾਦਗੀ ਸਿਖਣੀ ਏ ਉਹ ਮਾਤਾ ਜੀ ਕੋਲੋਂ ਸਿਖੋ। ਤੁਸੀਂ ਮਾਤਾ ਜੀ ਦੀਆਂ ਲਗੀਆਂ ਫੋਟੋਆਂ ਵੇਖੀਆਂ ਨੇ ਮਾਤਾ ਜੀ ਨੇ ਕਦੇ ਸੋਹਣੇ ਬਸਤਰ ਪਾਉਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਤੁਸੀਂ ਕਦੀ ਮਾਤਾ ਜੀ ਦੇ ਚਿਹਰੇ ਦਾ ਨੂਰ ਵੇਖਿਆ ਏ? ਜੇ ਤੁਸੀਂ ਵੂਹ ਫੋਟੋ ਵੇਖੋ ਜਿਹੜਾ ਉਹਨਾਂ ਦੇ ਚਿਹਰੇ ਤੇ ਨੂਰ ਏ ਉਹ ਕਿਸੇ ਮੇਕਅਪ ਨਾਲ ਨਹੀਂ ਆਉਂਦਾ, ਉਹ ਨੂਰ ਸੇਵਾ ਨਾਲ ਹੀ ਆਉਂਦਾ ਏ। ਰੱਬ ਨੂੰ ਕਿਸੇ ਨੇ ਗਾ ਕੇ ਪਾਇਆ, ਕਿਸੇ ਨੇ ਨਾਮ ਜਪ ਕੇ ਪਾਇਆ ਪਰ ਮਾਤਾ ਜੀ ਨੇ ਸੇਵਾ ਕਰਕੇ ਪਾਇਆ।

- 10 ਅਪ੍ਰੈਲ 2016

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**APRIL, 2023**

**Year : 19**
**Issue : 8**
Total Pages : 40

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018

### ਤਤਕਰਾ



**ADVERTISEMENT TARIFF**

| | B/W | Colour |
|---|---|---|
| Per Sq. Cm. | 75/- | 105/- |
| Full Page | 30,000/- | 42,000/- |
| Half Page | 15,000/- | 21,000/- |
| Qtr. Page | 7,500/- | 10,500/- |

*Print Area in a pages :*
*24 cm x 17 cm = 408 sq. cm.*

| | |
|---|---|
| No. of columns in a page | 3 |
| Length in column | 24 cm. |
| Width of column | 5.5 cm. |

ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**



Sri Satguru Jagjit Singh Ji eLibrary NamdhariElibrary@gmail.com

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ
– ਸਰਬ ਸ਼ਕਤੀਮਾਨ

## ਸਾਡੇ ਭਰਮ ਵੱਖੋ-ਵੱਖ ਹੋ ਸਕਦੇ ਹਨ ਧਰਮ ਨਹੀਂ
## – ਸਤਿਗੁਰੂ ਉਦੇ ਸਿੰਘ ਜੀ

## ਜਦੋਂ ਸ਼ਬਦ ਦੀ ਤਾਕਤ ਪਛਾਣ ਲਈ ਫਿਰ ਮਿਟ ਜਾਣਗੇ ਧਰਮਾਂ ਦੇ ਬਖੇੜੇ
## – ਮੁਖੀ ਡੇਰਾ ਬਿਆਸ

# ਇਨਸਾਨ ਨੂੰ ਇਨਸਾਨ ਬਣਨ ਦਾ ਸੁਨੇਹਾ

ਨਾਮਧਾਰੀ ਸੰਪਰਦਾਇ ਵੱਲੋਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ, ਲੁਧਿਆਣਾ ਵਿਖੇ ਨਾਮਧਾਰੀ ਮੁਖੀ ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਹੇਠ ਸਰਬ ਧਰਮ ਸੰਮੇਲਨ ਦਾ ਆਯੋਜਨ ਕੀਤਾ ਗਿਆ। ਇਨਸਾਨ ਨੂੰ ਇਨਸਾਨ ਬਣਨ ਦਾ ਸੁਨੇਹਾ ਦੇ ਕੇ ਸੰਪੰਨ ਹੋਏ ਇਸ ਸਰਬ ਧਰਮ ਸੰਮੇਲਨ ਵਿਚ ਵੱਖੋ-ਵੱਖ ਧਰਮਾਂ ਦੇ ਪ੍ਰਮੁੱਖ ਨੁਮਾਇੰਦਿਆਂ ਨੇ ਸ਼ਿਰਕਤ ਕੀਤੀ ਜਿਨ੍ਹਾਂ ਵਿਚ ਡੇਰਾ ਬਿਆਸ ਰਾਧਾ ਸੁਆਮੀ ਮੁਖੀ ਬਾਬਾ ਗੁਰਿੰਦਰ ਸਿੰਘ ਜੀ, ਸੂਫੀ ਸਮਾਜ ਵੱਲੋਂ ਅਜਮੇਰ ਸ਼ਰੀਫ਼ ਦਰਗਾਹ ਦੇ ਮੁਖੀ ਹਾਜ਼ੀ ਸਈਅਦ ਸਲਮਾਨ ਚਿਸ਼ਤੀ, ਬੁੱਧ ਧਰਮ ਵੱਲੋਂ ਕੈਨਫੋ ਕਿਨਲੇ ਗੈਲਸਨ, ਸਵਾਮੀ ਨਰਾਇਣ ਸੰਸਥਾ ਵੱਲੋਂ ਮੁਨੀ ਵਤਸਲ ਦਾਸ ਅਤੇ ਸਵਾਮੀ ਗਿਆਨ ਮੰਗਲਦਾਸ ਜੀ, ਸੰਤ ਦਰਸ਼ਨ ਸਿੰਘ ਸ਼ਾਸਤਰੀ, ਬਾਬਾ ਬਲਦੇਵ ਸਿੰਘ ਰਾੜਾ ਸਾਹਿਬ ਤੋਂ, ਸੰਤ ਧੂਣੀ ਦਾਸ ਉਦਾਸੀ ਸੰਪਰਦਾਇ ਤੋਂ ਅਤੇ ਹੋਰ ਵੱਖੋ-ਵੱਖ ਧਰਮਾਂ ਤੇ ਸੰਪਰਦਾਇ ਦੇ ਨੁਮਾਇੰਦਿਆਂ ਨੇ ਸਰਬ ਧਰਮ ਸੰਮੇਲਨ ਵਿਚ ਏਕਤਾ ਦਾ ਸੁਨੇਹਾ ਦਿੱਤਾ।

ਡੇਰਾ ਬਿਆਸ ਰਾਧਾ ਸੁਆਮੀ ਮੁਖੀ ਬਾਬਾ ਗੁਰਿੰਦਰ ਸਿੰਘ ਹੋਰਾਂ ਨੇ ਸਰਬ ਧਰਮ ਸੰਮੇਲਨ ਦੇ ਉਪਰਾਲੇ ਲਈ ਸਤਿਗੁਰੂ ਉਦੇ ਸਿੰਘ ਅਤੇ ਸਮੁੱਚੇ ਨਾਮਧਾਰੀ ਸਮਾਜ ਨੂੰ ਵਧਾਈ ਦਿੱਤੀ। ਉਨ੍ਹਾਂ ਕਿਹਾ ਕਿ ਮੰਨਦੇ ਤਾਂ ਸਾਰੇ ਅਸੀਂ ਇਕ ਨੂੰ ਹੀ ਹਾਂ, ਬਸ ਅਸੀਂ ਨਾਮ ਹੀ ਆਪਣੇ ਆਪਣੇ ਰੱਖੇ ਹੋਏ ਹਨ। ਗੁਰਬਾਣੀ ਦੇ ਹਵਾਲੇ ਨਾਲ ਡੇਰਾ ਬਿਆਸ ਮੁਖੀ ਨੇ ਆਖਿਆ ਕਿ ਪਰਮਾਤਮਾ ਨੇ ਮਾਨਵ ਨੂੰ ਜਿਸ ਕੰਮ ਲਈ ਭੇਜਿਆ ਹੈ, ਅਸੀਂ ਉਸ ਕੰਮ ਤੋਂ ਮਨਫੀ ਹੋ ਗਏ ਹਾਂ। ਜੇਕਰ ਅਸੀਂ ਉਸ ਦੇ ਹੁਕਮ ਵਿਚ, ਉਸ ਦੇ ਭਾਣੇ ਵਿਚ ਅਤੇ ਉਸ ਦੀ ਰਜ਼ਾ ਵਿਚ ਰਹਿਣਾ ਸਿੱਖ ਜਾਈਏ ਅਤੇ ਸ਼ਬਦ ਗੁਰੂ ਦੀ ਤਾਕਤ ਨੂੰ ਪਹਿਚਾਣ ਲਈਏ ਫਿਰ ਸਭ ਧਰਮਾਂ ਦੇ ਬਖੇੜੇ ਮੁੱਕ ਜਾਣ। ਸਰਬ ਧਰਮ ਸੰਮੇਲਨ ਦੀ ਅਗਵਾਈ ਕਰ ਰਹੇ ਨਾਮਧਾਰੀ ਸੰਪਰਦਾਇ ਵਲੋਂ ਸਤਿਗੁਰੂ ਉਦੇ ਸਿੰਘ ਜੀ ਨੇ ਵੱਖੋ-ਵੱਖ ਧਰਮਾਂ ਅਤੇ ਸੰਪਰਦਾਇਆਂ ਦੇ ਨੁਮਾਇਦਿਆਂ ਦੀ ਆਮਦ 'ਤੇ ਜਿੱਥੇ ਉਨ੍ਹਾਂ ਦਾ ਧੰਨਵਾਦ ਕੀਤਾ, ਉਥੇ ਉਨ੍ਹਾਂ ਗੁਰਦੁਆਰਾ ਭੈਣੀ ਸਾਹਿਬ ਦੀ ਕਮੇਟੀ ਵੱਲੋਂ ਗੁਰਭੇਜ ਸਿੰਘ ਗੁਰਾਇਆਂ ਅਤੇ ਗੁਰਲਾਲ ਸਿੰਘ ਰਾਹੀਂ ਸਭਨਾਂ ਦਾ ਸਨਮਾਨ ਵੀ ਕੀਤਾ। ਸਤਿਗੁਰੂ ਉਦੇ ਸਿੰਘ ਹੋਰਾਂ ਨੇ ਆਖਿਆ ਕਿ ਅਸੀਂ ਤਾਂ ਨਾਮਧਾਰੀ ਸੰਪਰਦਾਇ ਦੀ ਪਰੰਪਰਾ ਕਾਇਮ ਰੱਖਦਿਆਂ ਸਤਿਗੁਰੂ ਜਗਜੀਤ ਸਿੰਘ ਹੋਰਾਂ ਦੇ ਦਿਖਾਏ ਰਸਤੇ ਉਤੇ ਚਲਦਿਆਂ ਮਾਨਵਤਾ ਦੀ ਭਲਾਈ ਲਈ ਇਹ ਸਰਬ ਧਰਮ ਸੰਮੇਲਨ ਕੀਤਾ ਹੈ। ਸਤਿਗੁਰੂ ਉਦੇ ਸਿੰਘ ਜੀ ਨੇ ਇਸ ਮੌਕੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਕਿਹਾ ਕਿ ਜਦੋਂ ਅਸੀਂ ਦੂਜੇ ਦੇ ਹੱਕ ਦੀ ਰੱਖਿਆ ਕਰਨਾ ਅਤੇ ਆਪਣੇ ਹੱਕ ਦਾ ਦਾਨ ਕਰਨਾ ਸਿੱਖ ਗਏ, ਫਿਰ ਝਗੜੇ-ਝਮੇਲੇ ਮੁੱਕ ਜਾਣਗੇ, ਕਿਉਂਕਿ ਸਾਡੇ ਭਰਮ ਵੱਖੋ-ਵੱਖ ਹੋ ਸਕਦੇ ਹਨ ਧਰਮ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਦਾ ਹਵਾਲਾ ਦੇ



Sri Satguru Jagjit Singh Ji eLibrary NamdhariElibrary@gmail.com

ਕੇ ਸਤਿਗੁਰੂ ਉਦੇ ਸਿੰਘ ਜੀ ਨੇ ਆਖਿਆ ਕਿ ਮਾਨਵਤਾ ਦਾ ਪ੍ਰਚਾਰ ਹੁੰਦਾ ਹੈ, ਧਰਮ ਪਰਿਵਰਤਨ ਦਾ ਨਹੀਂ। ਉਨ੍ਹਾਂ ਕਿਹਾ ਕਿ ਸਾਡੇ ਪੰਜਾਬ ਨੂੰ ਨਜ਼ਰ ਨਾ ਲੱਗੇ, ਸਾਡੇ ਮੁਲਕ ਨੂੰ ਨਜ਼ਰ ਨਾ ਲੱਗੇ, ਸਾਰੀ ਦੁਨੀਆ ਦਾ ਭਲਾ ਹੋਵੇ ਅਤੇ ਵੰਡਣ ਵਾਲੀਆਂ ਸ਼ਕਤੀਆਂ ਨਾਲੋਂ ਆਪਾਂ ਸਭ ਵੱਧ ਮਜ਼ਬੂਤ ਹੋਈਏ। ਇਹੀ ਇਥੋਂ ਅੱਜ ਪ੍ਰਣ ਕਰਕੇ ਜਾਣ ਦੀ ਲੋੜ ਹੈ।

ਗੁਰਦੁਆਰਾ ਭੈਣੀ ਸਾਹਿਬ ’ਚ ਆਯੋਜਿਤ ਸਰਬ ਧਰਮ ਸੰਮੇਲਨ ਦੌਰਾਨ ਬੁੱਧ ਧਰਮ ਵੱਲੋਂ ਦਲਾਈਲਾਮਾ ਦੀ ਪ੍ਰਤਿਨਿਧਤਾ ਕਰਦੇ ਹੋਏ ਕੈਨਫੋ ਕਿਨਲੇ ਗੈਲਸਨ ਨੇ ਆਖਿਆ ਕਿ ਸੰਤਾਂ, ਗੁਰੂਆਂ ਦੀ ਧਰਤੀ ’ਤੇ ਆਉਣਾ ਅਤੇ ਸਾਂਝੀਵਾਲਤਾ ਦਾ ਸੁਨੇਹਾ ਦੇਣਾ ਅੱਜ ਦੇ ਸਮੇਂ ਦੀ ਵੱਡੀ ਸੇਵਾ ਹੈ। ਉਨ੍ਹਾਂ ਕਿਹਾ ਕਿ ਧਰਮ ਸਾਨੂੰ ਪੱਥਰ ਨਹੀਂ ਵਹਿੰਦਾ ਪਾਣੀ ਬਣਾਉਂਦੇ ਹਨ। ਇਸ ਮੌਕੇ ਅਜਮੇਰ ਸ਼ਰੀਫ਼ ਦੇ ਨੁਮਾਇੰਦੇ ਹਾਜੀ ਸਈਅਦ ਸਲਮਾਨ ਚਿਸ਼ਤੀ ਨੇ ਬਾਬਾ ਫਰੀਦ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਵਾਲੇ ਨਾਲ ਆਖਿਆ ਕਿ ਅੱਜ ਇਕੋ ਸੰਦੇਸ਼ ’ਤੇ ਸਭ ਧਰਮਾਂ ਨੂੰ ਪਹਿਰਾ ਦੇਣ ਦੀ ਲੋੜ ਹੈ ਕਿ ‘ਮੁਹੱਬਤ ਸਭ ਨਾਲ, ਨਫਰਤ ਕਿਸੇ ਨਾਲ ਵੀ ਨਹੀਂ’। ਇਸੇ ਤਰ੍ਹਾਂ ਸੁਆਮੀ ਨਰਾਇਣ ਸੰਸਥਾ ਦੇ ਨੁਮਾਇੰਦੇ ਸੁਆਮੀ ਗਿਆਨ ਮੰਗਲਦਾਸ ਅਤੇ ਮੁਨੀ ਵਤਸਲ ਦਾਸ ਨੇ ਕਿਹਾ ਕਿ ਅਸੀਂ ਧਨ ਅਤੇ ਪ੍ਰਸਿੱਧੀ ਮਗਰ ਦੌੜਦੇ ਹਾਂ ਪਰ ਜ਼ਰੂਰਤ ਸਾਡੀ ਸ਼ਾਂਤੀ ਹੈ ਅਤੇ ਸ਼ਾਂਤੀ ਸਭ ਨੂੰ ਪਿਆਰ ਕਰਨ ਨਾਲ ਹੀ ਮਿਲਦੀ ਹੈ ਤੇ ਸਭ ਧਰਮਾਂ ਦਾ ਇਹੋ ਸੁਨੇਹਾ ਹੈ। ਇਸੇ ਤਰ੍ਹਾਂ ਸੰਤ ਦਰਸ਼ਨ ਸਿੰਘ ਸ਼ਾਸਤਰੀ, ਸੰਤ ਧੂਣੀ ਦਾਸ, ਬਾਬਾ ਸਤਨਾਮ ਸਿੰਘ ਜੀ ਨਿਹੰਗ ਦਲ ਅਤੇ ਬੁੱਧ ਧਰਮ ਤੋਂ ਜੈਸੀ ਫੰਤੋਖ ਸਮੇਤ ਹੋਰ ਨੁਮਾਇੰਦਿਆਂ ਨੇ ਸਭ ਧਰਮਾਂ ਦਾ ਸਤਿਕਾਰ ਕਰਨ ਅਤੇ ਮਾਨਵਤਾ ਨੂੰ ਪਿਆਰ ਕਰਨ ਦਾ ਸੁਨੇਹਾ ਸਾਂਝਾ ਕਰਦਿਆਂ ਨਾਮਧਾਰੀ ਸੰਪਰਦਾਇ ਵੱਲੋਂ ਅਤੇ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਕੀਤੇ ਗਏ ਇਸ ਉਦਮ ਲਈ ਉਨ੍ਹਾਂ ਨੂੰ ਵਧਾਈ ਵੀ ਦਿੱਤੀ ਅਤੇ ਸਾਰੇ ਨੁਮਾਇੰਦਿਆਂ ਨੇ ਆਪੋ-ਆਪਣੇ ਅਕੀਦਿਆਂ ਨਾਲ ਸਬੰਧਤ ਚਿੰਨ੍ਹ ਵੀ ਸਤਿਗੁਰੂ ਉਦੇ ਸਿੰਘ ਜੀ ਨੂੰ ਭੇਂਟ ਕੀਤੇ। ਸਰਬ ਧਰਮ ਸੰਮੇਲਨ ਦੌਰਾਨ ਮੰਚ ਸੰਚਾਲਨ ਦੀ ਸੇਵਾ ਸੰਤ ਨਿਸ਼ਾਨ ਸਿੰਘ ਅਤੇ ਪੰਡਤ ਯਾਦਵਿੰਦਰ ਸਿੰਘ ਹੋਰਾਂ ਨੇ ਬੜੀ ਨਿਮਰਤਾ ਨਾਲ ਨਿਭਾਈ। ਇਸ ਮੌਕੇ ਵੱਖੋ-ਵੱਖ ਧਰਮਾਂ, ਫਿਰਕਿਆਂ ਅਤੇ ਮਜ਼੍ਹਬਾਂ ਨਾਲ ਸਬੰਧਤ ਮਾਨਵਤਾ ਨੂੰ ਪਿਆਰ ਕਰਨ ਵਾਲੇ ਨੁਮਾਇੰਦੇ ਜਿੱਥੇ ਵੱਡੀ ਗਿਣਤੀ ਵਿਚ ਸਰੋਤਿਆਂ ਵਜੋਂ ਮੌਜੂਦ ਸਨ, ਉਥੇ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਭਾਈਚਾਰਾ ਆਪਣੇ ਪਰਿਵਾਰਾਂ ਸਣੇ ਪੰਡਾਲ ਵਿਚ ਹਾਜ਼ਰ ਸੀ। ਇਸ ਮੌਕੇ ਗੁਰਦੁਆਰਾ ਭੈਣੀ ਸਾਹਿਬ ਦੀ ਪ੍ਰਮੁੱਖ ਪ੍ਰਬੰਧਕ ਕਮੇਟੀ, ਵੱਖੋ-ਵੱਖ ਸੇਵਾ ਨਿਭਾਉਣ ਵਾਲੀਆਂ ਕਮੇਟੀਆਂ ਦੇ ਨੁਮਾਇੰਦਿਆਂ ਸਣੇ ਐਮ ਐਲ ਏ ਹਰਦੀਪ ਸਿੰਘ ਮੁੰਡੀਆਂ, ਪ੍ਰਸਿੱਧ ਲੇਖਕ ਤੇ ਸ਼ਾਇਰ ਗੁਰਭਜਨ ਗਿੱਲ, ਗੁਰਭੇਜ ਸਿੰਘ ਗੋਰਾਇਆਂ, ਸ਼ਾਇਰ ਅਤੇ ‘ਹੁਣ’ ਦੇ ਸੰਪਾਦਕ ਸੁਸ਼ੀਲ ਦੁਸਾਂਝ, ਜਸਵੰਤ ਸਿੰਘ, ਕਵੀ ਅਤੇ ਲੇਖਕ ਦੀਪਕ ਸ਼ਰਮਾ ਚਨਾਰਥਲ ਸਣੇ ਵੱਖੋ-ਵੱਖ ਖੇਤਰਾਂ ਦੀਆਂ ਹੋਰ ਪ੍ਰਮੁੱਖ ਅਤੇ ਨਾਮਚਿੰਨ੍ਹ ਹਸਤੀਆਂ ਨੇ ਵੀ ਇਸ ਸਰਬ ਧਰਮ ਸੰਮੇਲਨ ਵਿਚ ਸ਼ਿਰਕਤ ਕੀਤੀ ਅਤੇ ਸਤਿਗੁਰੂ ਉਦੇ ਸਿੰਘ ਜੀ ਨੂੰ ਸਾਂਝੀ ਬੇਨਤੀ ਕੀਤੀ ਕਿ ਉਹ ਅਜੋਕੇ ਦੌਰ ਵਿਚ ‘ਸਰਬ ਧਰਮ ਸੰਮੇਲਨ’ ਨਾਮਕ ਮਸ਼ਾਲ ਜਗਾ ਕੇ ਰੱਖਣ, ਜਿਸ ਨੂੰ ਉਨ੍ਹਾਂ ਖਿੜ੍ਹੇ ਮੱਥੇ ਪ੍ਰਵਾਨ ਕਰਦਿਆਂ ਕਿਹਾ ਕਿ ਹੁਣ ਇਹ ਲੜੀ ਟੁੱਟਣ ਨਹੀਂ ਦਿੱਤੀ ਜਾਵੇਗੀ।

## ਸ਼ਰਧਾ -ਪੁਸ਼ਪ

ਸੇਵਾ ਦੀ ਮੂਰਤ, ਸ਼ੀਤਲਤਾ ਦਾ ਸੋਮਾ, ਠੰਡੀ ਮਿੱਠੀ ਛਾਂ।
ਨਹੀਂ ਮਿਲਣੀ ਕਿਤੇ ਸਾਨੂੰ, ਮਾਤਾ ਚੰਦ ਕੌਰ ਜਹੀ ਮਾਂ।
ਬੁੱਕਲ ਦੇ ਵਿਚ ਲੈ ਕੇ ਸਾਨੂੰ, ਲਾਡ ਲਡਾਉਂਦੀ ਤੁਰ ਗਈ।
ਸੇਵਾ ਕਿੰਝ ਕਮਾਈ ਦੀ ਏ, ਸਾਨੂੰ ਜਾਚ ਸਿਖਾਂਦੀ ਤੁਰ ਗਈ।
ਪਤਾ ਨਹੀਂ ਕਿਸ ਜ਼ਾਲਮ ਨੇ, ਘਾਤਕ ਵਾਰ ਉਸ ’ਤੇ ਕੀਤੇ।
ਜ਼ੁਲਮ ਤੇ ਜ਼ਾਲਮ ਦੀ ਹੱਦ ਮੁੱਕ ਗਈ, ਹੰਝੂ ਜਾਣ ਨਾ ਪੀਤੇ।

– ਗੁਰਮੀਤ ਕੌਰ ‘ਮੀਤ’



Sri Satguru Jagjit Singh Ji eLibrary NamdhariElibrary@gmail.com

# ਸ੍ਰੀ ਯੁਵਕ ਸਾਹਿਤ ਸਦਨ ਸਿਰਸਾ ਵਲੋਂ ਬਲਦੇਵ ਬਖਸ਼ੀ ਯਾਦਗਾਰੀ ਲੈਕਚਰ




ਮਿਤੀ 19.03.2023 ਨੂੰ ਸ੍ਰੀ ਯੁਵਕ ਸਾਹਿਤ ਸਦਨ, ਸਿਰਸਾ ਵਿਖੇ ਨੌਵਾਂ ਬਲਦੇਵ ਬਖਸ਼ੀ ਯਾਦਗਾਰੀ ਲੈਕਚਰ ਕਰਵਾਇਆ ਗਿਆ। ਇਹ ਸਮਾਗਮ ਦੇਸ਼ ਭਗਤ ਲੋਕ ਯਾਦਗਾਰ ਕੇਂਦਰ, ਸਿਰਸਾ ਅਤੇ ਆਲ ਇੰਡੀਆ ਪ੍ਰੋਗਰੈਸਿਵ ਫੋਰਮ, ਸਿਰਸਾ ਦੀ ਸਾਂਝੀ ਅਗਵਾਈ ਹੇਠ ਕਰਵਾਇਆ ਗਿਆ। ਲੈਕਚਰ ਦਾ ਵਿਸ਼ਾ 'ਭਗਤੀ-ਸੂਫ਼ੀ ਲਹਿਰ ਅਤੇ ਸਾਂਝਾ ਸੱਭਿਆਚਾਰ' ਸੀ ਅਤੇ ਬੁਲਾਰੇ-ਪ੍ਰਸਿੱਧ ਲੇਖਕ ਅਤੇ ਚਿੰਤਕ ਸ੍ਰੀ ਸੁਵਰਨ ਸਿੰਘ ਵਿਰਕ ਨੇ ਆਪਣੇ ਸੰਬੋਧਨ ਵਿੱਚ ਵਿਸ਼ੇ ਦੇ ਸਾਰੇ ਪਹਿਲੂਆਂ 'ਤੇ ਵਿਸਥਾਰਪੂਰਵਕ ਚਾਨਣਾ ਪਾਇਆ।

ਭਾਰਤ ਵਿੱਚ ਸਾਂਝੇ ਸੱਭਿਆਚਾਰ ਦੇ ਵਿਕਾਸ 'ਤੇ ਜ਼ੋਰ ਦਿੰਦਿਆਂ ਸ੍ਰੀ ਵਿਰਕ ਨੇ ਕਿਹਾ ਕਿ ਇਹ ਦੋਵੇਂ ਲਹਿਰਾਂ ਮਨੁੱਖਤਾ, ਸਮਾਨਤਾ, ਪਿਆਰ ਅਤੇ ਅਨੇਕਤਾ ਵਿੱਚ ਏਕਤਾ ਦਾ ਸੁਨੇਹਾ ਦਿੰਦੀਆਂ ਹਨ। ਲਗਭਗ ਸਾਰੇ ਭਗਤੀ ਸੰਤਾਂ ਅਤੇ ਸੂਫ਼ੀਆਂ ਨੇ ਬਿਨਾਂ ਕਿਸੇ ਭੇਦ ਦੇ ਸਾਰੇ ਮਨੁੱਖਾਂ ਨੂੰ ਪਰਮਾਤਮਾ ਅੱਗੇ ਬਰਾਬਰ ਦੱਸਿਆ ਹੈ। ਇਸ ਉਪਰੰਤ ਹਾਜ਼ਰੀਨ ਦੇ ਸਵਾਲਾਂ ਦੇ ਜਵਾਬ ਦਿੰਦਿਆਂ ਸ੍ਰੀ ਵਿਰਕ ਨੇ ਅੱਗੇ ਕਿਹਾ ਕਿ ਭਾਰਤ ਦੀ ਸੱਭਿਅਤਾ ਅਜਿਹੀ ਹੈ ਜਿਸ ਵਿਚ ਮਾਨਵਤਾ, ਭਾਈਚਾਰਕ ਸਾਂਝ ਅਤੇ ਏਕਤਾ ਦਾ ਸੰਦੇਸ਼ ਦੇਣ ਵਾਲੇ ਮਹਾਪੁਰਖਾਂ ਦਾ ਨਾਂ ਲੋਕ ਚੇਤਨਾ ਵਿਚ ਹਮੇਸ਼ਾ ਜ਼ਿੰਦਾ ਰਿਹਾ ਹੈ।

ਪ੍ਰੋਗਰਾਮ ਦੀ ਸ਼ੁਰੂਆਤ ਵਿੱਚ ਡਾ. ਰਾਮੇਸ਼ਵਰ ਦਾਸ ਨੇ ਭਗਤੀ-ਸੂਫ਼ੀ ਸੱਭਿਆਚਾਰਕ-ਵਿਚਾਰਧਾਰਕ ਸੋਚ ਪਰੰਪਰਾ ਨੂੰ ਰੇਖਾਂਕਿਤ ਕਰਦੇ ਹੋਏ ਦੱਸਿਆ ਕਿ ਤਿੱਖੀ ਬਹਿਸ ਦੀ ਇਸ ਪਰੰਪਰਾ ਦੀ ਸ਼ੁਰੂਆਤ ਸਤਿਕਾਰਯੋਗ ਬਲਦੇਵ ਬਖਸ਼ੀ ਜੀ ਨੇ ਸਿਰਸਾ ਵਿੱਚ ਕੀਤੀ ਸੀ। ਉਨ੍ਹਾਂ ਨੇ ਦੇਸ਼ ਭਗਤ ਲੋਕ ਯਾਦਗਾਰੀ ਕੇਂਦਰ ਦੀ ਸਥਾਪਨਾ ਕਰਕੇ ਵਿਚਾਰ-ਵਟਾਂਦਰੇ 'ਤੇ ਜ਼ੋਰ ਦਿੱਤਾ। ਇਸ ਵਿਰਾਸਤ ਨੂੰ ਅੱਗੇ ਲੈ ਕੇ ਅਸੀਂ ਹਰ ਸਾਲ ਉਨ੍ਹਾਂ ਦੀ ਯਾਦ ਵਿੱਚ ਇਹ ਲੈਕਚਰ ਦਾ ਆਯੋਜਨ ਕਰਦੇ ਹਾਂ।

ਹਰਿਆਣਾ ਵਿਚ ਹਰਿਆਣਾ ਨਾਗਰਿਕ ਵਿਚਾਰ ਮੰਚ, ਦੇਸ਼ ਭਗਤ ਲੋਕ ਯਾਦਗਰ ਕੇਂਦਰ ਵਰਗੀਆਂ ਸੰਸਥਾਵਾਂ ਅਤੇ ਰਾਸ਼ਟਰੀ ਪੱਧਰ 'ਤੇ ਅਖਿਲ ਭਾਰਤੀ ਪ੍ਰਗਤੀਸ਼ੀਲ ਮੰਚ ਦੀ ਅਗਵਾਈ ਵਿਚ ਲਗਾਤਾਰ ਅਜਿਹੇ ਪ੍ਰੋਗਰਾਮ ਆਯੋਜਿਤ ਕੀਤੇ ਜਾਂਦੇ ਹਨ। ਇਨ੍ਹਾਂ ਰਾਹੀਂ ਜਿੱਥੇ ਅਤੀਤ ਦੀਆਂ ਕਦਰਾਂ-ਕੀਮਤਾਂ ਨੂੰ ਸਮਝਣ ਦਾ ਯਤਨ ਕੀਤਾ ਜਾਂਦਾ ਹੈ, ਉੱਥੇ ਹੀ ਵਰਤਮਾਨ ਵਿੱਚ ਬਦਲਦੇ ਸੰਸਾਰ ਨੂੰ ਜਾਣਨ ਦਾ ਯਤਨ ਵੀ ਕੀਤਾ ਜਾਂਦਾ ਹੈ।

ਪ੍ਰੋਗਰਾਮ ਦੀ ਪ੍ਰਧਾਨਗੀ ਕਰ ਰਹੇ ਪ੍ਰਗਤੀਸ਼ੀਲ ਲੇਖਕ ਸੰਗ ਦੇ ਪ੍ਰਧਾਨ ਸ੍ਰੀ ਰਮੇਸ਼ ਸ਼ਾਸ਼ਤਰੀ ਨੇ ਕੀਤੀ। ਸ੍ਰੀ ਬਲਦੇਵ ਬਖਸ਼ੀ ਨਾਲ ਆਪਣੀ ਸਾਂਝ ਦਾ ਜ਼ਿਕਰ ਕਰਦਿਆਂ ਸ਼ਾਸਤਰੀ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਉਹ ਇੱਕ ਬੋਹੜ ਦੇ ਦਰੱਖਤ ਵਾਂਗ ਸੀ, ਜਿਸ ਹੇਠ ਕਈ ਨੌਜਵਾਨ ਪ੍ਰਫੁਲਤ ਹੋਏ। ਉਨ੍ਹਾਂ ਕਿਹਾ ਕਿ ਸੀ ਬਖਸ਼ੀ ਜੀ ਵੱਲੋਂ ਸਿਰਸਾ ਵਿੱਚ ਸ਼ੁਰੂ ਕੀਤੀ ਸੰਵਾਦ ਪਰੰਪਰਾ ਨੂੰ ਜਾਰੀ ਰੱਖਣਾ ਹੀ ਉਨ੍ਹਾਂ ਨੂੰ ਯਾਦ ਕਰਨ ਦਾ ਸਭ ਤੋਂ ਵਧੀਆ ਤਰੀਕਾ ਹੈ।

ਇਸ ਤੋਂ ਇਲਾਵਾ ਸਰਦਾਰ ਮਹਿੰਦਰ ਸਿੰਘ ਖਾਜਾਖੇੜਾ ਨੇ ਵੀ ਪ੍ਰੋਗਰਾਮ ਵਿੱਚ ਆਪਣੇ ਵਿਚਾਰ ਪ੍ਰਗਟ ਕੀਤੇ ਅਤੇ ਸ੍ਰੀ ਬਲਦੇਵ ਬਖਸ਼ੀ ਬਾਰੇ ਆਪਣੀਆਂ ਯਾਦਾਂ ਸਾਂਝੀਆਂ ਕੀਤੀਆਂ। ਪ੍ਰੋਗਰਾਮ ਦਾ ਮੰਚ ਸੰਚਾਲਨ ਡਾ: ਸ਼ੇਰ ਚੰਦ ਨੇ ਕੀਤਾ ਅਤੇ ਐਡਵੋਕੇਟ ਅਸ਼ਵਨੀ ਬਖਸ਼ੀ ਨੇ ਬੁਲਾਰਿਆਂ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ

ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖ਼ਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਡੀਜ਼ਾਇਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ

ਨਾਮਧਾਰੀ ਏਜੰਸੀਜ਼

2/2068, ਚਾਹ ਅੰਦਾਰਾ, ਜੁਬਲੀ ਸਿਨੇਮਾ ਦੇ ਪਿੱਛੇ, ਚਾਂਦਨੀ ਚੌਕ, ਦਿੱਲੀ -110006

ਦਫਤਰ : 22528411, 22510345 ਘਰ : 26845441



Sri Satguru Jagjit Singh Ji eLibrary NamdhariElibrary@gmail.com

–ਸਰਬ ਸ਼ਕਤੀਮਾਨ

# ਸ੍ਰੀ ਭੈਣੀ ਸਾਹਿਬ ਵਿਖੇ ਹੋਲਾ–ਮਹੱਲਾ–2023

ਨਾਮਧਾਰੀ ਸਿੱਖ ਸਮਾਜ ਵਿਚ ਪਾਰੰਮਪਰਿਕ ਹੋਲਾ–ਮਹੱਲਾ ਤ੍ਰਿਬੇਣੀ ਪੁਰਬ ਦੇ ਰੂਪ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਕਾਰਜ ਭੂਮੀ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਖੇ 7 ਤੋਂ 11 ਮਾਰਚ ਤਕ ਮਨਾਇਆ ਜਾਣਾ ਇਸ ਵਾਰ ਆਪਣੀ ਵਖਰੀ ਪਛਾਣ ਕਾਇਮ ਕਰ ਗਿਆ।ਜਿਸ ਵਿਚ ਪੰਜੋਂ ਦਿਨ ਹਜ਼ੂਰੀ ਰਾਗੀਆਂ ਦਵਾਰਾ ਤੰਤੀ ਸਾਜਾਂ ਨਾਲ ਆਸਾ ਦੀ ਵਾਰ ਤੋਂ ਉਪਰੰਤ ਵਿਭਿਨ ਜਥੇਦਾਰਾਂ, ਕਥਾਕਾਰਾਂ ਵਲੋਂ ਕਥਾ ਕੀਰਤਨ ’ਤੇ ਦੁਪਹਿਰ ਬਾਦ ਨਿਤਨੇਮ ਅਤੇ ਸਮੇਂ–ਸਮੇਂ ਵਿਦਵਾਨ ਬੁਲਾਰਿਆਂ ਵਲੋਂ ਸਬੰਧਤ ਗੁਰੂ ਸਾਹਿਬਾਨਾ ਦੇ ਜੀਵਨ ’ਤੇ ਪੰਛੀਝਾਤ ਪਾਉਂਦਿਆਂ ਉਨ੍ਹਾਂ ਦੇ ਦੱਸੇ ਮਾਰਗ ’ਤੇ ਚਲਣ ਦਾ ਹੋਕਾ ਦਿਤਾ ਜਾਂਦਾ ਰਿਹਾ। ਸਤਿਗੁਰੂ ਜੀ ਦੇ ਪਵਿੱਤਰ ਉਪਦੇਸ਼ ਪਥ–ਪ੍ਰਦਰਸ਼ਕ ਬਣੇ। ਲੀਕ ਤੋਂ ਹੱਟ ਕੇ ਕੀਤੇ ਗਏ ਹੋਰ ਪ੍ਰੋਗਰਾਮਾਂ ਵਿਚ 9 ਮਾਰਚ ਨੂੰ ਦੁਪਹਿਰ 1 ਤੋਂ 4 ਵਜੇ ਤਕ ਸਤਿਗੁਰੂ ਉਦੇ ਸਿੰਘ ਜੀ ਦੀ ਰਹਿਨੁਮਾਈ ਵਿਚ ਵਿਸ਼ਵ–ਸ਼ਾਂਤੀ ਅਤੇ ਆਪਸੀ ਭਾਈਚਾਰਕ ਸਾਂਝ ਨੂੰ ਹਮੇਸ਼ਾਂ ਲਈ ਬਣਾਈ ਰਖਣ ਵਾਸਤੇ ਸਰਬ ਧਰਮ ਸੰਮੇਲਣ ਪ੍ਰਮੁੱਖ ਰਿਹਾ। ‘ਹੁਨਰ’ ਨਾਮ ਹੇਠ ਪੇਂਟਿੰਗ ਅਤੇ ਚਿਤਰਕਲਾ ਪ੍ਰਦਰਸ਼ਨੀ ਸਭਨਾ ਦੀ ਖਿੱਚ ਦਾ ਕਾਰਣ ਬਣੀ ਰਹੀ। ਇਸ ਤੋਂ ਇਲਾਵਾ 9 ਮਾਰਚ ਰਾਤ ਨੂੰ 8:30 ਤੋਂ 10:30 ਵਜੇ ਤਕ ਕਵੀ ਦਰਬਾਰ ਦਾ ਅਯੋਜਨ ਸੀ। ਨਾਮਧਾਰੀ ਦਰਬਾਰ ਦੇ ਸੱਦੇ ਤੇ ਪੁੱਜੇ ਕੁਝ ਵਿਸ਼ੇਸ਼ ਕਵੀਜਨਾਂ ਤੋਂ ਇਲਾਵਾ ਸ੍ਰੀ ਜੀਵਨ ਨਗਰ ਅਤੇ ਸ੍ਰੀ ਭੈਣੀ ਸਾਹਿਬ ਦੀਆਂ ਸਾਹਿਤ ਸਭਾਵਾਂ ਦੇ 45 ਕਵੀਆਂ ਨੇ ਆਪਣੀਆਂ ਰਚਨਾਵਾਂ ਸੁਣਾਈਆਂ। ਸਟੇਜ ਸਕੱਤਰ ਵਜੋਂ ਸ੍ਰ. ਗੁਰਭੇਜ ਸਿੰਘ ਗੁਰਾਇਆ ਨੇ ਸੇਵਾਵਾਂ ਨਿਭਾਈਆਂ। ਪ੍ਰਧਾਨਗੀ ਮੰਡਲ ਵਿਚ ਸੂਬਾ ਬਲਵਿੰਦਰ ਸਿੰਘ, ਕਨੇਡਾ ਦੇ ਗੁਰਨਾਮ ਸਿੰਘ ਹੋਠੀਆਂ, ਸੰਤ ਗੁਰਮੁਖ ਸਿੰਘ ਤੇ ਬਲਬੀਰ ਸਿੰਘ ਢਿਲੋਂ ਸਨ।

**ਸ੍ਰੀ ਮਾਤਾ ਗੁਰਸ਼ਰਨ ਕੌਰ ਜੀ ਦੀ ਅਗਵਾਈ ਹੇਠ ਮੇਲੇ ਦੀ ਸੇਵਾ ਨਿਭਾਉਣ ਵਾਲਾ ਕਨੇਡਾ ਵਾਸੀ ਪ੍ਰਵਾਰ ਲੰਗਰ ਦੀ ਸੇਵਾ ਵਿਚ ਮਗਨ ਵੇਖਿਆ। ਸੰਤ ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ ਹੁਰਾਂ ਦੀ ਸਤਿਗੁਰੂ ਜੀ ਅਤੇ ਸੰਗਤ ਪ੍ਰਤੀ ਲਗਨ ਨੂੰ ਵੇਖਦਿਆਂ ਜਦੋਂ ਵੀ ਜਾਣਕਾਰੀ ਲੈਣ ਦੀ ਕੋਸ਼ਿਸ਼ ਕੀਤੀ ਆਪ ਨੇ ਇਹੀ ਕਿਹਾ ਕਿ ਸਤਿਗੁਰੂ ਜੀ ਵਲੋਂ ਮੇਲੇ ਦੀ ਸੇਵਾ ਬਖਸ਼ਣ ਅਤੇ ਸਾਡੇ ਪਾਸੋਂ ਸੇਵਾ ਲੈ ਲੈਣ ਦਾ ਸੇਹਰਾ ਕੇਵਲ ਸਤਿਗੁਰੂ ਜੀ ਨੂੰ ਹੀ ਜਾਂਦਾ ਹੈ। ਅਸੀਂ ਉਹਨਾ ਦਾ ਕੋਟਾਨ–ਕੋਟ ਧੰਨਵਾਦ ਕਰਦੇ ਹੋਏ ਇਸ ਬਖਸ਼ਸ਼ ਦੇ ਸਦਾ ਰਿਣੀ ਰਹਾਂਗੇ।**

ਸਤਿਗੁਰੂ ਜੀ ਨੇ ਆਪਣੇ ਕਰ–ਕੰਵਲਾ ਨਾਲ ਜਿਹੜਾ ਸਾਹਿਤ ਪ੍ਰਕਾਸ਼ ਮਾਨ ਕੀਤਾ ਉਨਾਂ ਵਿਚ ਵਿਸ਼ੇਸ਼ ਸੀ ਸਤਿਗੁਰੂ ਉਦੇ ਸਿੰਘ ਜੀ ਦੇ ਪੰਥ ਸੰਭਾਲਣ ਦੇ ਪਹਿਲੇ ਦਹਾਕੇ ਨੂੰ ਦਰਸਾਉਂਦਾ ‘ਸਤਿਜੁਗ’ ਦਾ ਵਿਸ਼ੇਸ਼ ਅੰਕ। ਇਸ ਅੰਕ ਦਾ ਮੁੱਖ ਪੇਜ਼ ਬਹੁਤ ਹੀ ਸੁੰਦਰ ਡਿਜਾਇਨ ਕੀਤਾ ਗਿਆ ਹੈ। ਜਿਸ ਉਤੇ ਗੁਰਬਾਣੀ ਦੀਆਂ ਇਹ ਪੰਗਤੀਆਂ ਅੰਕ ਵਿੱਚ ਮੌਜੂਦ ਸਮੱਗਰੀ ਬਾਰੇ ਦਸਦੀਆਂ ਹਨ : ‘ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥

ਇਹ ਵੱਡ ਆਕਾਰੀ ਅੰਕ ਦੋ ਸੌ ਛਿਆਹਟ ਪੇਜ਼ ਦਾ ਹੈ। ਜਿਸ ਵਿੱਚ ਚਾਰ ਪੇਜ਼ ਬਾਹਰਲੇ ਸੁੰਦਰ ਤਸਵੀਰਾਂ ਨਾਲ ਜੜੇ ਹਨ ਅਤੇ ਅੱਠ ਪੇਜ ਅੰਦਰ ਵੀ ਤਸਵੀਰਾਂ ਦੇ ਹਨ ਜਿਨ੍ਹਾਂ ਤਸਵੀਰਾਂ ’ਚ ਸਤਿਗੁਰੂ ਉਦੇ ਸਿੰਘ ਜੀ ਦੇ ਬਚਪਨ, ਫਾਰਮ ਅਤੇ ਵੱਖ–ਵੱਖ ਕਲਾ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਉਨ੍ਹਾਂ ਨੂੰ ਪ੍ਰਬੁੱਧ ਕਰਨਾ ਦਿਖਾਇਆ ਗਿਆ ਹੈ। ਗੁਰਗੱਦੀ ਤੇ ਬੈਠਣ ਸਮੇਂ ਦੀਆਂ ਝਲਕੀਆਂ ਤੇ ਪਹਿਲੇ ਦੌਰੇ ਦੀਆਂ ਤਸਵੀਰਾਂ ਹਨ। ਅੰਕ ਵਿੱਚ ਵੱਖ–ਵੱਖ ਵਿਦਵਾਨਾਂ ਦੁਆਰਾ ਲਿਖੇ ਬਹੁਮੁੱਲੇ ਲੇਖ ਹਨ ਜੋ ਪਿਛਲੇ ਦੱਸ ਸਾਲਾਂ ਦੇ ਇਤਿਹਾਸ ਦੇ ਨਾਲ–ਨਾਲ ਸਤਿਗੁਰੂ ਜੀ ਦੇ ਸਿਖੀ ਜੀਵਨ ਨੂੰ ਬੜੇ ਸੁੰਦਰ ਤਰੀਕੇ ਨਾਲ ਪਰਿਭਾਸ਼ਿਤ ਕਰਦੇ ਹਨ। ਇਹ ਅੰਕ ਸਚਮੁੱਚ ਸੰਭਾਲਨ ਯੋਗ ਹੈ।ਸਤਿਜੁਗ ਦੇ ਇਸ ਅੰਕ ਨੂੰ ਸਤਿਜੁਗ ਸਟਾਫ਼ ਨੇ ਮੇਲੇ ਦੇ ਪਹਿਲੇ ਦਿਨ (7–3–2023) ਹੀ ਰਲੀਜ ਕਰਵਾ ਦਿਤਾ ਤਾਂ ਕਿ ਹਰ ਪਾਠਕ ਤੱਕ ਇਹ ਅੰਕ ਪਹੁੰਚਾਇਆ ਜਾ ਸਕੇ।

ਸ੍ਰ. ਅਜੀਤ ਸਿੰਘ ਲਾਇਲ ਜੀ ਨੇ ਇਕ ਪੁਸਤਕ ‘ਗੁਰ ਸਾਖੀ’ ਭਾਗ–1 ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਭੇਂਟ ਕੀਤੀ। ਇਸ ਪੁਸਤਕ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਨਾਲ ਸਬੰਧਿਤ 85 ਕੁ ਸਾਖੀਆਂ ਹਨ। ਖਾਸ ਗੱਲ ਇਹ ਹੈ ਕਿ ਹਰ ਸਾਖੀ ਦੇ ਪਾਤਰਾਂ ਦੇ ਨਾਮ, ਗ੍ਰਾਮ ਤੇ ਤਾਰੀਖਾਂ ਤੱਕ ਦਾ ਵੀ ਜ਼ਿਕਰ ਕੀਤਾ ਗਿਆ ਹੈ।ਇਸ ਕਿਤਾਬ ਨੂੰ ਸਪੈਸ਼ਲ ਆਰਟ ਪੇਪਰ ਤੇ ਛਾਪਿਆ ਗਿਆ ਹੈ। ਪੇਜਾਂ ਦੀ ਗਿਣਤੀ 367 ਹੈ। ਸੇਵਕ ਹਰਪਾਲ ਸਿੰਘ ਤੇ ਸ੍ਰ. ਅਜੀਤ ਸਿੰਘ ਲਾਇਲ ਦੀ ਸੰਪਾਦਨਾ ਇਸ ਪੁਸਤਕ ਵੱਲ ਸਭਨਾ ਦਾ ਧਿਆਨ ਖਿੱਚਦੀ ਹੈ।

ਇਕ ਬਹੁਤ ਹੀ ਮਹੱਤਵ ਪੂਰਨ ਅਤੇ ਇਤਿਹਾਸਕ ਮਹਾਂਕਾਵ ਸੰਤ ਇੰਦਰ ਸਿੰਘ ਚਕ੍ਰਵਰਤੀ ਦਾ ‘ਮਾਲਵੇਂਦ੍ਰ’ ਨਵੇਂ ਟਾਈਟਲ ‘ਵਿਸ਼ਵੇਂਦ੍ਰ’ ਦੇ ਨਾਮ ਹੇਠ ਛਪਿਆ, ਸਤਿਗੁਰੂ ਜੀ ਨੇ ਪ੍ਰਕਾਸ਼ਮਾਨ ਕੀਤਾ। ਸ੍ਰੀ ਸਤਿਗੁਰੂ ਜੀ ਨੇ ਇਸ ਦੀ ਮਹੱਤਤਾ ਜਾਣਦੇ ਹੋਏ ਸ੍ਰ. ਸੁਵਰਨ ਸਿੰਘ ਵਿਰਕ ਕੋਲੋਂ ਸੰਪਾਦਨਾ ਕਰਾ ਇਸ ਨੂੰ ਨਵੀਂ ਦਿੱਖ, ਨਵਾਂ ਨਾਮ ਅਤੇ ਜਿਥੇ ਕੋਈ ਇਤਿਹਾਸਕ ਭੁੱਲ ਸੀ ਉਸ ਲਈ ਫੁੱਟ ਨੋਟ ਦੇ ਕੇ ਤਿਆਰ ਕਰਵਾਇਆ।

‘ਸੁਣਿ ਗਲਾ ਆਕਾਸ ਕੀ’ ਜਪੁ ਜੀ ਦੇ ਟੀਕੇ ਦੀ ਪੋਥੀ ਸੁਵਾਮੀ ਬਲਵੀਰ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ। ਇਸ ਟੀਕੇ ਦੇ ਅਰਥ ਬਹੁਤ ਗਹਿਰੇ ਹਨ। ਸੁਵਾਮੀ ਜੀ ਦੀ ਮਿਹਨਤ ਅਤੇ ਇਸ ਟੀਕੇ ਬਾਰੇ ਸੁਵਾਮੀ ਜੀ ਨੇ ਆਪ ਸੰਗਤ ਨੂੰ ਦੱਸਿਆ। ਟੀਕੇ ਦੀ ਵੱਡ ਅਕਾਰੀ ਪੋਥੀ ਤਕਰੀਬਨ ਦੋ ਸੌ ਪੇਜ਼ ਦੀ ਹੈ।

ਕਵੀਸ਼ਰ ਗੁਰਸੇਵਕ ਸਿੰਘ ਨੇ ਆਪਣੀ ਸੰਪੂਰਨ ਕਾਵਿ ਰਚਨਾ ਦੀ ਕਿਤਾਬ ਜਿਸ ਦਾ ਨਾਮ ‘ਗੁਰਸੇਵਕ ਗੁਲਜਾਰਾਂ’ ਰੱਖਿਆ ਹੈ ਉਹ ਸਤਿਗੁਰੂ ਜੀ ਕੋਲੋਂ ਰਲੀਜ ਕਰਵਾਈ। ਇਹ ਕਿਤਾਬ ਕਵੀਸ਼ਰੀ ਕਰਨ ਵਾਲਿਆਂ ਲਈ ਬਹੁਤ ਉਪਯੋਗੀ ਹੈ।

ਇਸ ਤੋਂ ਇਲਾਵਾ ‘ਵਰਿਆਮ’ ਅਤੇ ‘ਵਰਤਮਾਨ ਹਿੰਦੁਸਤਾਨ’ ਦੇ ਸੰਪਾਦਕਾਂ ਨੇ ਵੀ ਆਪਣੇ ਨਵੇਂ ਪਰਚੇ ਸਤਿਗੁਰੂ ਜੀ ਨੂੰ ਭੇਟ ਕੀਤੇ।

**ਵਿਸ਼ੇਸ਼ ਸਨਮਾਨ–** ਹਰ ਸਾਲ ਵਾਂਗ ਇਸ ਵਾਰੀ ਵੀ ਕੁਝ ਸਤਿਕਾਰਯੋਗ ਹਸਤੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਸਨਮਾਨਿਤ ਕੀਤਾ। ਸਭ ਤੋਂ ਪਹਿਲਾਂ ਪੰਥ ਰਤਨ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ ਜੋ ਮਾਸਟਰ ਜੀ ਦੇ ਪਰਿਵਾਰ ਵੱਲੋਂ ਦਿੱਤਾ ਜਾਂਦਾ ਹੈ ਉਹ ਇਸ ਸਾਲ ਸ੍ਰ. ਅਜੀਤ ਸਿੰਘ ਲਾਇਲ ਨੂੰ ਦਿੱਤਾ ਗਿਆ। ਦੂਜਾ ਸੂਬਾ ਕਰਤਾਰ ਸਿੰਘ ਹੋਠੀਆਂ ਯਾਦਗਾਰੀ ਸਨਮਾਨ ਸੂਬਾ ਸ਼ਵਿੰਦਰ ਸਿੰਘ ਸੈਦੋਕੇ ਨੂੰ ਮਿਲਿਆ।ਇਹ ਸਨਮਾਨ ਸੂਬਾ ਜੀ ਦਾ ਪਰਿਵਾਰ ਦਿੰਦਾ ਹੈ। ਤੀਸਰਾ ਪੰਡਿਤ ਗੋਪਾਲ ਸਿੰਘ ਯਾਦਗਾਰੀ ਸਨਮਾਨ ਸੰਤ ਹਰਭਜਨ ਸਿੰਘ ਖੰਡੂਵਾਲਿਆਂ ਨੂੰ ਦਿੱਤਾ ਗਿਆ। ਇਹ ਸਨਮਾਨ ਪੰਡਤ ਜੀ ਦੇ ਸਪੁਤਰ ਜਗਮੋਹਨ ਸਿੰਘ ਅਤੇ ਸੰਤ ਨਿਸ਼ਾਨ ਸਿੰਘ ਜੀ ਵੱਲੋਂ ਦਿੱਤਾ ਜਾਂਦਾ ਹੈ। ਚੌਥਾ ਸੇਵਾ ਸਨਮਾਨ ਜੋ ਨਾਮਧਾਰੀ



Sri Satguru Jagjit Singh Ji eLibrary NamdhariElibrary@gmail.com

ਦਰਬਾਰ ਵਲੋਂ ਮਿਲਦਾ ਹੈ ਇਸ ਵਾਰੀ ਸ. ਅਜੀਤ ਸਿੰਘ ਨਾਮਧਾਰੀ ਨੂੰ ਦਿੱਤਾ ਗਿਆ। ਭੇਂਟ ਕੀਤੇ ਗਏ ਮਾਨ ਪੱਤਰਾਂ ਵਿਚ ਸਬੰਧਤ ਸਖਸੀਅਤਾਂ ਪ੍ਰਤੀ ਜਾਣਕਾਰੀ ਦਿਤੀ ਗਈ ਹੈ।

8.3.2023 ਆਸਾ ਦੀ ਵਾਰ ਤੋਂ ਬਾਅਦ ਬੋਲਦਿਆਂ ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਕਿਸ ਤਰਾਂ ਦਸਮ ਪਾਤਸ਼ਾਹ ਜੀ ਨੇ ਪੁਰਾਤਨ ਭਾਰਤੀ ਪ੍ਰੰਪਰਾ ਅੰਦਰ ਮਨਾਈ ਜਾ ਰਹੀ 'ਹੋਲੀ' ਦੇ ਇਸ ਤਿਉਹਾਰ ਨੂੰ ਬੀਰਤਾ ਦਾ ਪ੍ਰਤੀਕ 'ਹੋਲੇ ਮਹੱਲੇ' ਦਾ ਰੂਪ ਦਿੱਤਾ। ਉਹਨਾਂ ਤੋਂ ਬਾਅਦ ਜਿਸ ਸਿਖੀ ਨਾਲ ਚੀਨੀ ਵਾਲੇ ਪਾਤਸ਼ਾਹ ਨੇ ਜੋੜਿਆ ਸੀ, ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ ਇਸ ਸਿਖੀ ਫੁਲਵਾੜੀ ਨੂੰ ਪੰਜ ਮਹਾਂਦੀਪਾਂ ਵਿੱਚ ਫੈਲਾਇਆ ਤੇ ਉਥੇ ਨਾਲ ਹੀ ਇਸਦੇ ਸ਼ੁੱਧ ਸਰੂਪ ਨੂੰ ਵੀ ਸਾਂਭ ਕੇ ਰੱਖਿਆ। ਅੱਜ ਨਾਮਧਾਰੀ ਸਿੱਖ ਕੈਨੇਡਾ, ਅਮਰੀਕਾ, ਇੰਗਲੈਂਡ ਬੈਠੇ ਹੋਏ ਵੀ ਸੋਧ ਮਰਿਯਾਦਾ ਰਖਦੇ ਹਨ। ਨਾਮਧਾਰੀ ਪਹਿਰਾਵਾ, ਸਿਧੀ ਗੋਲ ਦਸਤਾਰ, ਮਾਸ-ਸ਼ਰਾਬ ਤੋਂ ਰਹਿਤ ਹੋਕੇ, ਜੀਵਨ ਬਿਤੀਤ ਕਰ ਰਹੇ ਹਨ। ਸਾਨੂੰ ਦੁਨਿਆਵੀ ਵਹਿਮਾਂ ਭਰਮਾਂ ਦਾ ਤਿਆਗ ਕਰਨਾ ਚਾਹੀਦਾ ਹੈ। ਅੱਜ ਬੜੇ ਲੋਕ ਪੰਡਿਤਾਂ ਕੋਲੋਂ ਪੁਛਾਂ ਲੈ ਕੇ ਲਗਨ ਮਹੂਰਤ ਕਢਵਾ ਕੇ ਵਿਆਹ ਕਰਵਾਉਣ ਲਗ ਪਏ ਹਨ। ਇਨ੍ਹਾਂ ਭਰਮਾਂ ਨੂੰ ਛੱਡ ਕੇ ਸਾਨੂੰ ਮੇਲਿਆਂ ਵਿੱਚ ਆਨੰਦ ਕਾਰਜ ਕਰਵਾਉਣਾ ਚਾਹੀਦਾ ਹੈ। ਮੇਲਿਆਂ ਵਿੱਚ ਹਜ਼ਾਰਾਂ ਸਿਖ ਨਾਮ ਜਪਦੇ ਹਨ, ਕਿੰਨੀ ਗੁਰਬਾਣੀ ਪੜ੍ਹੀ ਜਾਂਦੀ ਹੈ, ਇਸ ਤੋਂ ਵੱਡਾ ਸ਼ੁਭ ਲਗਨ ਕਿਹੜਾ ਹੋ ਸਕਦਾ ਹੈ? ਗੁਰਬਾਣੀ ਦਾ ਪ੍ਰਮਾਣ ਹੈ 'ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ'।

ਪ੍ਰਿੰਸੀਪਲ ਸਰਵਣ ਸਿੰਘ ਜੀ ਨੇ ਬੋਲਦਿਆਂ ਕਿਹਾ ਕਿ ਮੈਂ ਬਹੁਤ ਦੇਰੀ ਨਾਲ ਸ੍ਰੀ ਭੈਣੀ ਸਾਹਿਬ ਆਇਆ ਹਾਂ ਇਸ ਉਮਰ ਤੱਕ ਤਾਂ ਮੈਨੂੰ ਕਈ ਵਾਰ ਇਥੇ ਆ ਜਾਣਾ ਚਾਹੀਦਾ ਸੀ। ਇਹ ਜੋ ਸ਼ਾਂਤ, ਕੁਦਰਤੀ ਮਾਹੌਲ ਇਥੇ ਸਥਾਪਿਤ ਹੈ ਉਸਦਾ ਮੈਂ ਆਨੰਦ ਨਹੀਂ ਲੈ ਸਕਿਆ ਤੇ ਨਾ ਹੀ ਇਥੇ ਬਣੀਆਂ ਕੂਕਾ ਸਿਰਲੱਥ ਯੋਧਿਆਂ ਦੀਆਂ ਯਾਦਾਂ ਨੂੰ ਦੇਖ ਸਕਿਆ। ਨਾਮਧਾਰੀ ਪੰਥ ਖੇਡਾਂ ਦੇ ਖੇਤਰ ਵਿੱਚ ਹਮੇਸ਼ਾਂ ਸਰਗਰਮ ਰਿਹਾ ਹੈ। ਖੇਡਾਂ ਦੇ ਖੇਤਰ ਨੂੰ ਪੰਜਾਬੀ ਵਿੱਚ ਕਲਮ ਬੱਧ ਕਰਨ ਲਈ ਮੈਂ ਲੰਬੇ ਸਮੇਂ ਤੋਂ ਯਤਨਸ਼ੀਲ ਹਾਂ। ਮੈਨੂੰ ਸਰਵਣ ਸਿੰਘ ਖੇਡਾਂ ਵਾਲਾ ਤਖਲੱਸ ਮਿਲਿਆ ਹੈ। ਮੈਂ ਵਿਦਿਆਰਥੀ ਜੀਵਨ ਤੋਂ ਲੈ ਕੇ ਆਧਿਆਪਨ ਸਮੇਂ ਤੱਕ ਖੇਡਾਂ ਨਾਲ ਜੁੜਿਆ ਰਿਹਾ ਹਾਂ, ਖੇਡਾਂ ਦਾ ਸੰਚਾਲਕ, ਪ੍ਰਬੰਧਕ ਅਤੇ ਬੁਲਾਰਾ ਰਿਹਾ ਹਾਂ। ਮੈਂ ਹਮੇਸ਼ਾਂ ਇਹ ਸੋਚਦਾ ਸੀ ਕਿ ਵੱਡਾ ਖਿਡਾਰੀ ਬਣਾ ਪਰ ਮੇਰਾ ਸਰੀਰ ਮੈਨੂੰ ਏਨਾ ਸਾਥ ਨਹੀਂ ਦੇ ਸਕਿਆ। ਇਸ ਕਰਕੇ ਜਦੋਂ ਮੈਂ ਆਪਣੀ ਪਹਿਲੀ ਕਿਤਾਬ 'ਪੰਜਾਬ ਦੇ ਉੱਘੇ ਖਿਡਾਰੀ' ਲਿਖੀ ਤਾਂ ਉਸ ਦੇ ਮੁੱਖ ਬੰਦ 'ਚ ਲਿਖਿਆ ਮੇਰੀ ਤਗੜਾ ਖਿਡਾਰੀ ਬਣਨ ਦੀ ਜੋ ਰੀਜ ਸੀ ਉਹ ਪੂਰੀ ਨਹੀਂ ਹੋ ਸਕੀ, ਮੈਂ ਜੋ ਕੰਮ ਸਰੀਰ ਨਾਲ ਨਹੀਂ ਕਰ ਸਕਿਆ ਉਹ ਕੁਝ ਕਲਮ ਨਾਲ ਕਰਨ ਦਾ ਯਤਨ ਕਰਾਂਗਾ। ਇਹ ਸਮਾਂ ਹੀ ਦੱਸੇਗਾ ਮੇਰੀ ਸੀਮਾਂ ਕਿਤਨੀ ਹੈ। ਇਹ ਪੰਜਾਬੀ ਸਾਹਿਤ ਵਿੱਚ ਖੇਡ-ਸਾਹਿਤ ਦੇ ਪੁੰਗਰਨ ਦਾ ਸਮਾਂ ਸੀ। ਮੈਨੂੰ ਕਈ ਦੋਸਤਾਂ ਰੋਕਿਆ ਵੀ, ਪਰ ਮੈਂ ਆਪਣੇ ਕੰਮ ਨੂੰ ਲਗਣ ਨਾਲ ਲੱਗਾ ਰਿਹਾ। ਮੇਰੇ ਵਲੋਂ ਲਿਖੇ ਖਿਡਾਰੀਆਂ ਦੇ ਰੇਖਾ ਚਿੱਤਰ ਆਰਸੀ ਮੈਗਜੀਨ 'ਚ ਛਪਦੇ ਰਹੇ। ਡਾ. ਹਰਿਭਜਨ ਸਿੰਘ ਜੀ ਨੇ ਮੈਨੂੰ ਕਿਹਾ ਜੋ ਤੂੰ ਖੇਡਾਂ ਤੇ ਖਿਡਾਰੀਆਂ ਬਾਰੇ ਲਿਖ ਰਿਹਾ ਹੈਂ ਜੇ ਤੂੰ ਹਿੰਦੀ ਤੇ ਇੰਗਲਿਸ਼ ਵਿੱਚ ਵੀ ਲਿਖੇਂ ਤਾਂ ਤੇਰੀ ਸ਼ੋਭਾ ਜਸਦੇਵ ਸਿੰਘ ਕੁਮੈਂਟੇਟਰ ਵਾਂਗ ਹੋਵੇ। ਤੈਨੂੰ ਦੇਸ਼ ਵਿਦੇਸ਼ ਘੁੰਮਣ ਦੇ ਮੌਕੇ ਮਿਲਣ। ਮੈਂ ਕਿਹਾ ਇਹ ਗੱਲ ਤੁਹਾਡੀ ਸਿਰਮੱਥੇ ਪਰ ਇਹ ਕਾਰਜ ਕਦੇ-ਨਾ-ਕਦੇ ਕਿਸੇ ਨੂੰ ਪੰਜਾਬੀ ਵਿੱਚ ਵੀ ਕਰਨਾ ਪਵੇਗਾ ਇਸ ਲਈ ਮੈਂ ਹੀ ਉਹ ਬੰਦਾ ਕਿਉਂ ਨਹੀਂ ਜੋ ਪੰਜਾਬੀ ਵਿੱਚ ਇਸ ਕਾਰਜ ਨੂੰ ਕਰੇ। ਡਾ. ਹਰਿਭਜਨ ਸਿੰਘ ਦਾ ਕਹਿਣਾ ਸੀ 'ਹੁਣ ਤੂੰ ਸਾਈਕਲ ਤੇ ਸਫ਼ਰ ਕਰਦਾ ਹੈ। ਜੇ ਪੰਜਾਬੀ 'ਚ ਲਿਖਦਾ ਰਿਹਾ ਤਾਂ ਵੱਧ ਤੋਂ ਵੱਧ ਸਕੂਟਰ, ਮੋਟਰਸਾਇਕਲ ਤੱਕ ਪਹੁੰਚ ਜਾਂਵੇਗਾ, ਗੱਡੀ ਦੇ ਸੁਫਨੇ ਨਾ ਲਵੀਂ। ਪਰ ਪੰਜਾਬੀ ਪਿਆਰਿਓ ਇਹ ਗੱਲ ਸਿਰਫ ਮਿੱਥ ਸਾਬਤ ਹੋਈ ਤੁਸੀਂ ਏਨਾ ਪਿਆਰ ਦਿੱਤਾ, ਮੈਂ ਵੱਖ-ਵੱਖ ਦੇਸ਼ਾ ਵਿੱਚ ਘੁੰਮਿਆ ਹਾਂ ਤੇ ਹਵਾਈ ਸਫ਼ਰ ਕਰ-ਕਰ ਥੱਕ ਗਿਆ ਹਾਂ। ਮੈਂ ਬੜੇ ਮਾਨ ਨਾਲ ਇਹ ਗੱਲ ਕਹਿੰਦਾ ਹਾਂ ਪੰਜਾਬੀ ਵਿੱਚ ਜਿਹੜਾ ਖੇਡਾਂ ਬਾਰੇ ਕੰਮ ਹੋਇਆ ਹੋਰ ਕਿਸੇ ਵੀ ਭਾਰਤੀ ਭਾਸ਼ਾ ਵਿੱਚ ਨਹੀਂ ਹੋਇਆ। ਪੰਜਾਬੀ ਵਿੱਚ ਖੇਡ ਜਗਤ ਦਾ ਇਤਿਹਾਸ ਚਾਰ ਭਾਗਾਂ ਵਿੱਚ ਲਿਖਿਆ ਗਿਆ ਹੈ : ਸ਼ਬਦਾਂ ਦੇ ਖਿਡਾਰੀ, ਖੇਡ ਸਾਹਿਤ ਦੀਆਂ ਬਾਤਾਂ, ਖੇਡ ਸਾਹਿਤ ਦੇ ਮੋਤੀ, ਖੇਡ ਸਾਹਿਤ ਦੇ ਹੀਰੇ। ਪੰਜਾਬੀ ਖੇਡ ਸਾਹਿਤ ਨੂੰ ਅਸੀਂ ਹੁਬ ਕੇ ਵਿਸ਼ਵ ਸਾਹਿਤ ਵਿੱਚ ਰੱਖ ਸਕਦੇ ਹਾਂ ਇਸ ਵਿੱਚ ਖਿਡਾਰੀਆਂ ਦੇ ਰੇਖਾ ਚਿੱਤਰ, ਕਹਾਣੀਆਂ, ਏਸ਼ੀਆ ਖੇਡਾਂ ਦਾ ਇਤਿਹਾਸ, ਓਲੰਪਿਕ ਖੇਡਾਂ ਦਾ ਇਤਿਹਾਸ, ਦੇਸੀ ਖੇਡਾਂ ਬਾਰੇ ਜੋ ਕਿਤਾਬ ਪੰਜਾਬੀ ਯੂਨੀਵਰਸਿਟੀ ਨੇ ਛਾਪੀ ਹੈ, ਇਸ ਲਈ ਇਹ ਬਹੁਤ ਵੱਡਮੁੱਲਾ ਖ਼ਜਾਨਾ ਇਕੱਠਾ ਹੋਇਆ ਹੈ। ਮੈਂ ਆਪਣੇ ਜੀਵਨ ਵਿੱਚ ਸਭ ਤੋਂ ਵੱਡੀ ਚੀਜ ਜੋ ਦੇਖੀ ਹੈ, ਉਹ ਸਿਹਤ ਹੈ। ਮਨ ਅਤੇ ਤਨ ਦੀ ਸਿਹਤ ਤੰਦਰੁਸਤ ਰੱਖਣੀ ਚਾਹੀਦੀ ਹੈ।' ਮੈਂ ਆਪਣੇ - ਆਪ ਨੂੰ ਆਹਰੇ ਲਾਇਆ ਹੈ। ਅਸੀਂ ਜੋ ਬਜ਼ੁਰਗ ਹਾਂ ਸਾਨੂੰ ਹਮੇਸ਼ਾ ਕੁਝ ਨਾ ਕੁਝ ਕਰਦੇ ਰਹਿਣਾ ਚਾਹੀਦਾ ਹੈ ਜੋ ਸਮਾਜ ਲਈ ਉਪਯੋਗੀ ਹੋਵੇ।''

ਸ੍ਰ. ਅਜੀਤ ਸਿੰਘ ਲਾਇਲ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਤਾਏ ਹੋਏ ਪਲਾਂ ਨੂੰ ਯਾਦ ਕੀਤਾ। ਗੁਰੂ ਅਤੇ ਸਿਖ ਦੇ ਰਿਸਤੇ ਦੀ ਬੜੀ ਪਿਆਰੀ ਮਿਸਾਲ ਦਿੰਦਿਆਂ ਉਨ੍ਹਾਂ ਨੇ ਰਾਗੀ ਗੁਰਦਿੱਤ ਸਿੰਘ ਕਕਰਾਲਾ ਦੀ ਸਾਖੀ ਸੁਣਾਈ। ਕਿਸ ਤਰ੍ਹਾਂ ਬਿਨਾਂ ਕਿਸੇ ਨੂੰ ਦਸਿਆਂ ਆਪਣੇ ਸੇਵਕ ਨੂੰ ਨਾਲ ਲੈ ਸਤਿਗੁਰੂ ਜੀ ਆਪ ਉਸ ਰਾਗੀ ਨੂੰ ਦਰਸ਼ਨ ਦੇਣ ਉਸਦੇ ਪਿੰਡ ਜਾਂਦੇ ਹਨ। ਘਿਉ, ਬਾਦਾਮ, ਖੰਡ, ਸੂਟ, ਦਸਤਾਰ, ਕਛਹਿਰੇ ਤੇ ਨਕਦੀ ਰਕਮ ਦੇ ਕੇ ਨਿਵਾਜ਼ਦੇ ਹਨ। ਇਕ ਸਿਖ ਦੀ ਡਿਊਟੀ ਲਾਉਂਦੇ ਹਨ ਕਿ ਉਹ ਹਰ ਹਫ਼ਤੇ ਆ ਕੇ ਇਸ ਰਾਗੀ ਦੇ ਨਹੁੰ ਕੱਟਿਆ ਕਰੇ ਤੇ ਹਰ ਲੋੜ ਦੀ ਪੂਰਤੀ ਦਾ ਧਿਆਨ ਰਖਿਆ ਜਾਵੇ। ਇਹ ਰਾਗੀ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਕੀਰਤਨ ਕਰਿਆ ਕਰਦੇ ਸਨ ਪਰ ਘਰ ਦੀ ਗਰੀਬੀ ਨੇ ਹਾਲਾਤ ਏਨੇ ਬਦਤਰ ਬਣਾ ਦਿਤੇ ਸਨ ਕਿ ਤੇੜ ਪਾਉਣ ਜੋਗਾ ਸਾਬਤ ਕਛਹਿਰਾ ਵੀ ਨਹੀਂ ਸੀ ਰਹਿ ਗਿਆ। ਇਕ ਚਿੱਠੀ ਰਾਹੀਂ ਰਾਗੀ ਗੁਰਦਿੱਤ ਸਿੰਘ ਨੇ ਇਹ ਅਰਜ਼ ਕੀਤੀ ਸੀ ਕਿ ਕਿਰਪਾ ਕਰੋ ਹੁਣ ਸਿਖੀ ਵੀ ਰਹਿੰਦੀ ਨਹੀਂ ਜਾਪਦੀ, ਮੈਨੂੰ ਬਸ 2 ਕਛਿਹਰੇ ਭਿਜਵਾ ਦਿਉ। ਸਤਿਗੁਰੂ ਜੀ ਆਪ ਦਰਸ਼ਨ ਦੇ ਕੇ ਨਿਵਾਜ਼ਿਆ, ਗਲਵਕੜੀ ਪਾਈ ਨਾਲ ਬਚਨ ਕੀਤਾ : 'ਮੇਰੇ ਕੋਲੋਂ ਭੁੱਲ ਹੋਈ ਏ ਮੈਨੂੰ ਧਿਆਨ ਰਖਣਾ ਚਾਹੀਦਾ ਸੀ'।

ਹੋਲਾ ਮੇਲਾ ਦੇ ਪਹਿਲੇ ਦਿਨ ਦਿੱਲੀ ਦੇ ਨੌਜਵਾਨ ਜਥੇਦਾਰ ਨਿਸ਼ਾਨ ਸਿੰਘ ਨੇ ਦਿਵਾਨ ਸਜਾਇਆ। ਆਪ ਨੇ ਨਾਮਧਾਰੀ ਪੰਥ ਦੇ ਪਹਿਲੇ ਸਤਿਗੁਰੂ ਬਾਲਕ ਸਿੰਘ ਪ੍ਰਤੀ ਜਾਣਕਾਰੀ ਦਿਤੀ ਕਿ "ਸਤਿਗੁਰੂ ਜੀ ਦਾ ਪ੍ਰਕਾਸ਼ ਅੱਜ ਦੇ ਦਿਨ 1841 ਬਿ: ਫੱਗਣ ਦੀ ਪੂਰਨਮਾਸੀ ਨੂੰ ਮਾਤਾ ਭਾਗ ਭਰੀ ਅਤੇ ਪਿਤਾ ਦਿਆਲ ਸਿੰਘ ਦੇ ਘਰ ਹੋਇਆ। ਗੁਰਬਾਣੀ ਦੀ ਪੰਕਤੀ "ਬਿਸਰ ਗਈ ਸਭ ਤਾਤ ਪਰਾਈ" ਦੇ ਪਹਿਲੇ ਅੱਖਰ 'ਬ' ਦੇ ਅਧਾਰ 'ਤੇ ਨਾਮ ਬਾਲਕ ਸਿੰਘ ਰੱਖਿਆ ਗਿਆ। ਸਤਿਗੁਰੂ ਬਾਲਕ ਸਿੰਘ ਜੀ ਸਤਿਗੁਰੂ ਸਰੂਪ ਵਿੱਚ ਪ੍ਰਗਟ ਹੋਏ। ਜਨਮ ਸਾਖੀ ਭਾਈ ਬਾਲਾ, ਗੁਰਿੰਦਨਾਮਾ ਪਾਤਸ਼ਾਹੀ ਦਸਵੀਂ, ਗੁਰ ਪ੍ਰਤਾਪ ਸੂਰਜ ਗ੍ਰੰਥ, ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਪੰਥ ਪ੍ਰਕਾਸ਼ ' ਅੰਦਰ ਸਤਿਗੁਰੂ ਬਾਲਕ ਸਿੰਘ ਜੀ ਪ੍ਰਗਟ ਹੋਣ ਬਾਰੇ ਜਾਣਕਾਰੀ ਮਿਲਦੀ ਹੈ। ਸਤਿਗੁਰੂ ਬਾਲਕ ਸਿੰਘ ਜੀ ਨੇ ਕੋਈ ਵੱਡੇ ਦੌਰੇ ਨਹੀਂ ਕੀਤੇ ਪਰ ਫਿਰ ਵੀ ਜਿਥੇ ਸਤਿਗੁਰੂ ਜੀ ਦੀ ਸਖਸ਼ੀਅਤ ਦੇ ਪ੍ਰਭਾਵ ਨੂੰ ਆਮ ਜਨ ਸਾਧਾਰਨ ਨੇ ਕਬੂਲਿਆ ਉਥੇ ਸੋਢੀ ਬੰਸ ਵਿਚੋਂ ਸਤਿਕਾਰਤ ਹਸਤੀ ਬਾਬਾ ਹੁਕਮ ਸਿੰਘ ਜੀ ਅਤੇ ਗੁਰੂ ਨਾਨਕ ਦੇਵ ਜੀ ਦੇ ਬੇਦੀ ਬੰਸ ਦੇ ਵੰਸ਼ਜ ਬਾਵਾ ਭੋਜ ਸਿੰਘ ਜੀ ਨੇ ਵੀ ਉਪਦੇਸ਼



Sri Satguru Jagjit Singh Ji eLibrary NamdhariElibrary@gmail.com

ਗ੍ਰਹਿਣ ਕੀਤਾ।

ਸ੍ਰ. ਸੁਵਰਨ ਸਿੰਘ ਵਿਰਕ ਨੇ ਆਪਣੇ ਸੰਬੋਧਨ ਵਿਚ ਜਾਣਕਾਰੀ ਦਿਤੀ ਕਿ ਚੇਤ ਵਦੀ ਤੀਜ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਹੈ। ਅੱਜ ਤੋਂ 133 ਵਰ੍ਹੇ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਭੈਣੀ ਸਾਹਿਬ ਹੋਇਆ। ਉਸ ਸਮੇਂ ਸ੍ਰੀ ਭੈਣੀ ਸਾਹਿਬ ਬੰਧੀ ਖਾਨੇ ਦੇ ਰੂਪ ਵਿੱਚ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਪਹਿਲੇ 33 ਸਾਲ ਇਸ ਬੰਧੀ ਖਾਨੇ ਵਿੱਚ ਹੀ ਗੁਜਰੇ। ਜਿਹੜੀ ਪੁਲਿਸ ਚੌਂਕੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਤੋਂ ਬਾਅਦ ਤੁਰੰਤ ਬਾਅਦ 19 ਜਨਵਰੀ 1872 ਨੂੰ ਸ੍ਰੀ ਭੈਣੀ ਸਾਹਿਬ ਸਥਾਪਿਤ ਹੋਈ ਉਹ 12 ਮਈ 1923 ਈ. ਤੱਕ ਇਥੇ ਰਹੀ। ਇਹ ਇਕਵੰਜਾ ਸਾਲ ਬੜੇ ਸਖਤੀ ਭਰੇ ਸਨ। ਜਿਨ੍ਹਾਂ ਲੋਕਾਂ ਨੂੰ ਇਹ ਭੁਗਤਣਾ ਪਿਆ ਉਹ ਹੀ ਜਾਣਦੇ ਸੀ। ਮੈਂ ਆਪਣੇ ਪਿਤਾ ਜੀ ਤੋਂ ਸੁਣਿਆ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਦਿਨ ਬਾਹਰ ਵਾਲੇ (ਡਿਉਢੀ ਦੇ ਨਾਲ ਦੇ) ਖੂਹ ਤੇ ਇਸ਼ਨਾਨ ਕਰ ਰਹੇ ਸੀ ਤਬੇਲੇ ਵਿਚੋਂ ਉਨ੍ਹਾਂ ਦੇ ਸੁੱਕੇ ਕਛਹਿਰੇ ਲੈ ਕੇ ਮੇਰੇ ਪਿਤਾ (ਜਥੇ. ਗੁਰਮੁਖ ਸਿੰਘ ਝਬਰ) ਜਾ ਰਹੇ ਸਨ ਤਾਂ ਪੁਲਿਸ ਵਾਲਿਆਂ ਰੋਕ ਲਿਆ। ਉਨ੍ਹਾਂ ਬੜਾ ਕਿਹਾ ਸਤਿਗੁਰੂ ਜੀ ਦੇ ਪ੍ਰਸ਼ਾਦਾ ਛੱਕਣ ਦਾ ਸਮਾਂ ਹੋ ਰਿਹਾ ਹੈ, ਉਹ ਖੂਹ ਤੇ ਖੜੇ ਕਛਹਿਰੇ ਦਾ ਇੰਤਜ਼ਾਰ ਕਰ ਰਹੇ ਨੇ ਪਰ ਉਹ ਜਾਣ ਨਾ ਦੇਣ। ਸਤਿਗੁਰੂ ਜੀ ਰੌਲਾ ਸੁਣ ਅੱਗੇ ਹੋਏ ਤੇ ਬੜੇ ਜੋਰ ਨਾਲ ਧੱਕੋ ਧੱਕੀ ਹੁੰਦੇ ਮੈਨੂੰ ਅੰਦਰ ਲੈ ਕੇ ਗਏ। ਇਸ ਤਰ੍ਹਾਂ ਦੀ ਸਥਿਤੀ 1923 ਈ. ਵਿੱਚ ਸੀ ਜਦੋਂ ਦੇਸ਼ ਭਰ ਵਿੱਚ ਕਈ ਲਹਿਰਾਂ ਅੰਗਰੇਜ਼ ਖਿਲਾਫ਼ ਚੱਲ ਰਹੀਆਂ ਸਨ। ਫਿਰ ਵੀ ਅੰਗਰੇਜ਼ੀ ਸਰਕਾਰ ਇਨਾਂ ਧੱਕਾ ਕਰ ਰਹੀ ਸੀ ਤੇ ਜਦੋਂ 1872 'ਚ ਚੌਂਕੀ ਬੈਠੀ ਸੀ, ਉਸ ਸਮੇਂ ਤਾਂ ਸਰਕਾਰ ਖਿਲਾਫ਼ ਕੋਈ ਉਚਾ ਸਾਹ ਵੀ ਨਹੀਂ ਲੈਂਦਾ ਸੀ, ਉਹ ਕੂਕਿਆਂ ਨਾਲ ਕੀ ਕਰਦੇ ਹੋਣਗੇ। ਉਹ ਚੌਂਕੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੁੱਢਲੇ ਸਮੇਂ 33 ਸਾਲ ਤੱਕ ਇਥੇ ਤਾਇਨਾਤ ਰਹੀ। ਸਤਿਗੁਰੂ ਹਰੀ ਸਿੰਘ ਜੀ ਬਿਰਾਜੇ ਹੋਇਆਂ ਨੂੰ ਖ਼ਬਰ ਮਿਲੀ ਸਾਹਿਬਜਾਦਾ ਆਇਆ ਹੈ ਤਾਂ ਇਕ ਦਮ ਛਾਲ ਮਾਰ ਉਠੇ ਤੇ ਖੁਸ਼ੀਆਂ ਕੀਤੀਆਂ। ਇਹ ਖੁਸ਼ੀ ਗੁਰੂ ਘਰ ਵਿੱਚ ਲੰਬੇ ਸਮੇਂ ਤੋਂ ਬਾਅਦ ਆਈ ਸੀ। ਮਾਤਾ ਜੀਵਨ ਕੌਰ ਜੀ ਨੂੰ ਵਧਾਈਆਂ ਮਿਲਣ ਲਗੀਆਂ, ਆਲੇ ਦੁਆਲਿਉਂ ਸੰਗਤਾਂ ਦਰਸ਼ਨਾਂ ਨੂੰ ਆਈਆਂ। ਸਤਿਗੁਰੂ ਹਰੀ ਸਿੰਘ ਜੀ ਦੇਖ ਬਚਨ ਕਰਨੇ ਸ਼ਤਾਬੀ-ਸ਼ਤਾਬੀ ਵੱਡਾ ਹੋ ਆਪਣੇ ਕਾਰਜਾਂ ਨੂੰ ਸੰਭਾਲੋ। ਸਤਿਗੁਰੂ ਹਰੀ ਸਿੰਘ ਜੀ 17 ਮਈ 1906 ਈ. ਨੂੰ ਬ੍ਰਹਮਲੀਨ ਹੋ ਗਏ ਸਤਿਗੁਰੂ ਪ੍ਰਤਾਪ ਸਿੰਘ ਜੀ 16 ਸਾਲ ਦੀ ਉਮਰ 'ਚ ਗੁਰਗੱਦੀ 'ਤੇ ਬਿਰਾਜ ਮਾਨ ਹੋਏ। ਆਪ ਨੇ ਲਗਾਤਾਰ ਪੰਜਾਬ ਦੇ ਵੱਖ-ਵੱਖ ਖੇਤਰਾਂ ਦੇ ਦੌਰੇ ਕੀਤੇ। ਸਾਲ 'ਚੋਂ ਅੱਠ ਮਹੀਨੇ ਦੌਰਿਆਂ 'ਤੇ ਰਹਿੰਦੇ। ਆਪ ਜੀ ਦੀ ਯਾਦਸ਼ਕਤੀ ਕਮਾਲ ਦੀ ਸੀ। ਜੋ ਵਿਦਿਆ ਆਪ ਨੇ ਛੋਟੇ ਹੁੰਦਿਆ ਪੜ੍ਹੀ ਉਹ ਹੂ-ਬ-ਹੂ ਯਾਦ ਸੀ। ਆਪ ਨੇ ਵੱਖ-ਵੱਖ ਉਸਤਾਦਾਂ ਕੋਲੋਂ ਸਿਖਿਆ ਗ੍ਰਹਿਣ ਕੀਤੀ ਸੀ। ਨਾਮਧਾਰੀ ਸਾਧੂਆਂ ਨਾਲ ਮਿਲ ਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਬਿਰਹੋਂ ਰਸ ਨੂੰ ਮਾਣਿਆ। ਆਪ ਨੇ ਨਹਿਰ ਕੰਢੇ ਚਾਲੀ- ਚਾਲੀ ਦਿਨ ਪ੍ਰਯੋਗ ਕਰਨਾ। ਥੋੜਾ ਖਾਣਾ, ਥੋੜਾ ਸੌਣਾ, ਸਿਰਫ ਗੁਰਬਾਣੀ ਤੇ ਗੁਰ ਇਤਿਹਾਸ ਦੇ ਬਚਨ ਬਿਲਾਸ ਕਰਨਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਅੰਦਰ ਅੰਗੇਰਜ਼ ਖਿਲਾਫ਼ ਉਹ ਲਾਟ ਜੋ ਸਤਿਗੁਰੂ ਰਾਮ ਸਿੰਘ ਜੀ ਬਾਲ ਕੇ ਗਏ ਸਨ ਉਸ ਨੂੰ ਬਲਦੀ ਰੱਖਿਆ। ਅੰਗਰੇਜ਼ ਨੂੰ ਭਰਤੀ ਨਹੀਂ ਦਿੱਤੀ ਆਖਿਆ : ਤੁਸੀਂ ਸਾਡੇ 'ਤੇ ਬਹੁਤ ਜੁਲਮ ਕੀਤੇ ਹਨ ਅਸੀਂ ਕਿਵੇਂ ਭੁੱਲ ਜਾਈਏ। ਸਾਡਾ ਤੁਹਾਡਾ ਮੇਲ ਕਦੀ ਵੀ ਨਹੀਂ ਹੋ ਸਕਦਾ, ਅਸੀਂ ਤੁਹਾਨੂੰ ਗੈਰ ਸਮਝਦੇ ਹਾਂ, ਜਿਨਾਂ ਸਮਾਂ ਤੁਸੀਂ ਸਾਡਾ ਦੇਸ਼ ਆਜ਼ਾਦ ਨਹੀਂ ਕਰ ਦਿੰਦੇ ਅਸੀਂ ਤੁਹਾਡੇ ਖਿਲਾਫ਼ ਰਹਾਂਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਅੰਗਰੇਜ਼ ਸਰਕਾਰ ਖਿਲਾਫ਼ ਲਹਿਰਾਂ ਵਿੱਚ ਪੂਰਨ ਸਹਿਯੋਗ ਦਿੰਦੇ। ਇਸ ਗੱਲ ਨੂੰ ਸਰਕਾਰ ਵੀ ਭਲੀ ਭਾਂਤ ਜਣਦੀ ਸੀ, ਤਾਂ ਹੀ ਉਨ੍ਹਾਂ ਕਿਹਾ ਕੂਕਾ ਸਾਡਾ ਕਦੇ ਵਫਾਦਾਰ ਨਹੀਂ ਹੋ ਸਕਦਾ। ਸਤਿਗੁਰੂ ਜੀ ਦੇ ਪਰਉਪਕਾਰ ਬੇਅੰਤ ਹਨ ਉਨ੍ਹਾਂ ਹਰ ਪੱਖ ਤੋਂ ਨਾਮਧਾਰੀਆਂ ਨੂੰ ਉਪਰ ਚੁੱਕਣ ਲਈ ਯਤਨ ਕੀਤਾ।

ਸੰਤ ਗੁਰੂਬਚਨ ਸਿੰਘ ਨਾਮਧਾਰੀ ਨੇ ਅਧਿਆਤਮਕ ਪੱਖ ਸੰਗਤ ਸਾਹਮਣੇ ਰਖਦਿਆਂ ਕਿਹਾ ਕਿ -ਪੰਜਵੇਂ ਪਾਤਸ਼ਾਹ ਜੀ ਦਾ ਸ਼ਬਦ ਆਸਾ ਰਾਗ ਵਿੱਚ- ਸਤਿਗੁਰ ਬਚਨ ਤੁਮਾਰੇ ਨਿਰਗੁਣ ਨਿਸਤਾਰੇ।

ਮਹਾ ਬਿਖਾਦੀ ਦੁਸ਼ਟ ਅਪਣਾਈ ਤੇ ਪੁਨੀਤ ਸੰਗਾਰੇ॥

ਪ੍ਰਮੇਸ਼ਰ ਨੇ ਸ੍ਰਿਸਟੀ ਦੀ ਰਚਨਾ ਕੀਤੀ ਤਾਂ ਸੱਜਣ ਭੀ ਅਤੇ ਦੁਰਜਨ ਭੀ ਨਾਲ ਸਿਰਜੇ। ਧਰਤੀ ਦਾ ਮਨੁੱਖ ਸੱਜਣਾਂ ਨਾਲ ਮਿਲਕੇ ਉਮਾਹ ਵਿੱਚ ਆਉਂਦਾ ਅਤੇ ਦੁਰਜਨਾਂ ਤੋਂ ਦੁਖੀ ਹੁੰਦਾ। ਕਰਮ ਹੀ ਪਛਾਣ ਹੈ ਦੇਵਤਿਆਂ ਦੀ ਅਤੇ ਦੈਂਤਾ ਦੀ। ਗੁਰੂ ਨਾਨਕ ਪਾਤਸ਼ਾਹ ਆਸਾ ਰਾਗ ਵਿੱਚ ਕਹਿੰਦੇ ਹਨ-

ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥

ਇਹ ਸੰਸਾਰ ਮੇਰੀ ਹੀ ਰਚੀ ਹੋਈ ਪ੍ਰਕ੍ਰਿਤੀ ਜਾਂ ਕੁਦਰਤ ਤੋਂ ਸੰਚਾਲਤ ਹੋ ਰਿਹਾ ਹੈ। ਸ੍ਰਿਸ਼ਟੀ ਦਾ ਅੰਤ ਹੁੰਦੈ ਤਾਂ ਇਹ ਸਾਰੀ ਸ੍ਰਿਸ਼ਟੀ ਮੇਰੇ ਵਿੱਚ ਹੀ ਸਮਾਹਿਤ ਹੁੰਦੀ ਹੈ। ਅਰਜਨ ਕਿਹਾ, ਫੇਰ ਬੰਦੇ ਦਾ ਕੀ ਦੋਸ ਹੈ? ਸਭਿ ਕੁਝ ਕਰਨ, ਕਰਾਵਨ ਹਾਰ ਤੁਸੀਂ ਹੀ ਹੋ ਫਿਰ ਬੰਦਾ ਕਿਉਂ ਸਜਾ ਭੁਗਤਦਾ ਹੈ। ਸ੍ਰੀ ਕ੍ਰਿਸ਼ਨ ਕਿਹਾ ਮੈਂ ਕਿਸੇ ਦਾ ਕਰਮ ਜਾਂ ਕਰਤਵ ਨਹੀਂ ਮਿੱਥਦਾ। ਕਰਮ ਕਿਵੇਂ ਦੇ ਕਰਨੇ ਹਨ ਅਤੇ ਨਾ ਹੀ ਉਨ੍ਹਾਂ ਕਰਮਾਂ ਦੇ ਫਲ ਮੈਂ ਮਿਥਦਾ ਹਾਂ। ਉਨ੍ਹਾਂ ਦੇ ਕਰਮਾਂ ਅਨੁਸਾਰ ਇਹ ਨਿਰਧਾਰਤ ਹੁੰਦਾ ਹੈ। ਕਰਮ ਮਨੁੱਖ, ਆਪਣੀ ਸੋਚ ਜਾਂ ਸੁਰਤਿ ਅਨੁਸਾਰ ਕਰਦਾ ਹੈ ਸਤਿਗੁਰੂ ਸੁਰਤ ਘੜਨ ਦੀ ਵਰਕਸ਼ਾਪ ਹੁੰਦਾ ਹੈ।

ਤਿਥੈ ਘੜੀਐ ਸੁਰਤਿ ਮਤਿ ਮਨਿ ਬਧਿ।

ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥

11 ਮਾਰਚ ਹੋਲਾ-ਮੇਲਾ ਦੀ ਸਮਾਪਤੀ ਸਮਾਗਮ ਵਿਚ ਸਤਿਗੁਰੂ ਰਾਮ ਸਿੰਘ ਵਲੋਂ ਨਿਰਧਾਰਤ ਕੀਤੀ ਗਈ ਅਨੰਦ ਮਰਯਾਦਾ ਅਨੁਸਾਰ 6 ਜੋੜਿਆਂ ਦੇ ਅਨੰਦ ਕਾਰਜ ਕੀਤੇ ਗਏ। ਸੂਰਜ ਦੇਵਤੇ ਦੀਆਂ ਕਿਰਨਾਂ ਸਿਧੀਆਂ ਪੰਡਾਲ ਵਿਚ ਆ ਕੇ ਪੈ ਰਹੀਆਂ ਸਨ। ਸ੍ਰੀ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕੀਤਾ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਮੇਲੇ ਦੀ ਸਫਲਤਾ ਅਤੇ ਵਿਸ਼ਵ ਸ਼ਾਂਤੀ ਦੀ ਅਰਦਾਸ ਸੂਬਾ ਬਲਵਿੰਦਰ ਸਿੰਘ 'ਝੱਲ' ਹੁਰਾਂ ਕੀਤੀ।

ਇਸ ਵਾਰ ਦਾ ਇਹ ਵੱਡਾ ਹੋਲਾ-ਮੇਲਾ ਸਵਰਗਵਾਸੀ ਸੂਬਾ ਕਰਤਾਰ ਸਿੰਘ ਹੋਠੀਆਂ ਦੇ ਪ੍ਰਵਾਰ ਨੇ ਮਾਇਕ ਪੱਖੋਂ ਵੀ ਆਪਣੇ ਜਿੰਮੇ ਲਿਆ ਹੋਇਆ ਸੀ। ਇਸ ਪ੍ਰਵਾਰ ਦੇ ਕਨੇਡਾ ਵਾਸ ਕਰ ਰਹੇ ਨਿਸ਼ਾਨ ਸਿੰਘ-ਗੁਰਨਾਮ ਸਿੰਘ ਨੂੰ ਆਪਣੇ ਸਾਥੀਆਂ ਨਾਲ ਮੇਲੇ ਦੀ ਸੇਵਾ ਵਿਚ ਤਨ-ਮਨ-ਧਨ ਨਾਲ ਸਮਰਪਤ ਦੇਖਿਆ। ਸ੍ਰੀ ਮਾਤਾ ਗੁਰਸ਼ਰਨ ਕੌਰ ਜੀ ਦੀ ਅਗਵਾਈ ਹੇਠ ਮੇਲੇ ਦੀ ਸੇਵਾ ਨਿਭਾਉਣ ਵਾਲਾ ਇਹ ਪ੍ਰਵਾਰ ਲੰਗਰ ਦੀ ਸੇਵਾ ਵਿਚ ਮਗਨ ਵੇਖਿਆ। ਸੰਤ ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ ਹੁਰਾਂ ਦੀ ਸਤਿਗੁਰੂ ਜੀ ਅਤੇ ਸੰਗਤ ਪ੍ਰਤੀ ਲਗਨ ਨੂੰ ਵੇਖਦਿਆਂ ਜਦੋਂ ਵੀ ਜਾਣਕਾਰੀ ਲੈਣ ਦੀ ਕੋਸ਼ਿਸ਼ ਕੀਤੀ ਆਪ ਨੇ ਇਹੀ ਕਿਹਾ ਕਿ ਸਤਿਗੁਰੂ ਜੀ ਵਲੋਂ ਮੇਲੇ ਦੀ ਸੇਵਾ ਬਖਸ਼ਣ ਅਤੇ ਸਾਡੇ ਪਾਸੋਂ ਸੇਵਾ ਲੈ ਲੈਣ ਦਾ ਸੇਹਰਾ ਕੇਵਲ ਸਤਿਗੁਰੂ ਜੀ ਨੂੰ ਹੀ ਜਾਂਦਾ ਹੈ। ਅਸੀਂ ਉਹਨਾ ਦਾ ਕੋਟਾਨ-ਕੋਟ ਧੰਨਵਾਦ ਕਰਦੇ ਹੋਏ ਇਸ ਬਖਸ਼ਸ਼ ਦੇ ਸਦਾ ਰਿਣੀ ਰਹਾਂਗੇ।

ਸਤਿਗੁਰੂ ਉਦੇ ਸਿੰਘ ਜੀ ਦੀ ਕਾਫੀ ਸਮੇਂ ਤੋਂ ਇਛਾ ਸੀ ਕਿ ਸ੍ਰੀ ਭੈਣੀ ਸਾਹਿਬ ਵਿਖੇ ਇਕ ਹੋਰ ਵਿਸ਼ਾਲ ਕਾਨਫਰੰਸ ਹਾਲ ਦਾ ਨਿਰਮਾਣ ਹੋਵੇ। ਸੋ ਇਸ ਵਾਰ ਨਵ ਨਿਰਮਤ 'ਗੁਰੂ ਨਾਨਕ ਸਤਿਸੰਗ ਭਵਨ' ਵਿਚ ਕੀਤੇ ਗਏ ਕਾਰਜ-ਕ੍ਰਮ ਸ੍ਰੀ-ਗਨੇਸ਼ ਵਜੋਂ ਇਤਿਹਾਸ ਵਿਚ ਦਰਜ ਹੋ ਗਏ।



Sri Satguru Jagjit Singh Ji eLibrary NamdhariElibrary@gmail.com

– ਹਰਪਾਲ ਸਿੰਘ ਸੇਵਕ

# ਤਿਨ ਕਉ ਕ੍ਰਿਪਾ ਭਈ ਹੈ ਅਪਾਰ
# ਹੋਲੇ ਮਹੱਲੇ ਦੀ ਸੇਵਾ ਦਾ ਸੁਭਾਗ




ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ 11ਵੇਂ ਹੋਲੇ ਮਹੱਲੇ ਦੀ ਸੇਵਾ ਦਾ ਸੁਭਾਗ-ਜ਼ਿਲ੍ਹਾ ਗੁਰਦਾਸਪੁਰ ਦੇ ਗੁਰਪੁਰਵਾਸੀ ਸੂਬਾ ਕਰਤਾਰ ਸਿੰਘ ਜੀ ਦੇ ਪ੍ਰਵਾਰ ਨੂੰ ਪ੍ਰਾਪਤ ਹੋਇਆ। ਸੰਤ ਗੁਰਨਾਮ ਸਿੰਘ ਅਤੇ ਸੰਤ ਨਿਸ਼ਾਨ ਸਿੰਘ ਹੁਰਾਂ ਪ੍ਰਵਾਰ ਸਹਿਤ ਬੜੇ ਚਾਅ ਅਤੇ ਸ਼ਰਧਾ ਭਾਵਨਾ ਨਾਲ ਹੋਲੇ ਮਹਲੇ ਦੀ ਸੇਵਾ ਕੀਤੀ ਅਤੇ ਸਤਿਗੁਰੂ ਸਚੇਪਾਤਸ਼ਾਹ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣੇ।

ਸੰਮਤ 20 ਬ੍ਰਿ. (2023ਈ.) ਦਾ ਹੋਲਾ ਮਹੱਲਾ ਕੁਝ ਵਿਸ਼ੇਸ਼ਤਾਵਾਂ ਕਰਕੇ ਯਾਦਗਾਰੀ ਹੋਲਾ ਹੈ। -ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਅਪਾਰ ਬਖਸ਼ਿਸ਼ ਸਦਕਾ ਸਤਿਗੁਰੂ ਉਦੇ ਸਿੰਘ ਜੀ ਵਲੋਂ ਪੰਥ ਦੀ ਸੇਵਾ ਸੰਭਾਲ ਦੇ ਇਕ ਦਹਾਕੇ ਦੀ ਸੰਪੂਰਨਤਾ। - ਦੂਸਰੀ ਵਿਸ਼ੇਸ਼ਤਾ ਹੈ ਜਿਲਾ ਗੁਰਦਾਸਪੁਰ ਵਲੋਂ ਇੱਕ ਸਦੀ ਬਾਅਦ ਹੋਲਾ ਮਹੱਲਾ ਕਰਵਾਉਣਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸਾਲ 1924 ਈ. ਦਾ ਹੋਲਾ ਮਹੱਲਾ ਬਿਜਲੀਵਾਲ (ਗੁਰਦਾਸਪੁਰ) ਵਿਖੇ ਜਿਲਾ ਗੁਰਦਾਸਪੁਰ ਦੀ ਸੰਗਤ ਵਲੋਂ ਹੋਇਆ ਸੀ। -ਤੀਸਰੀ ਵਿਸ਼ੇਸ਼ਤਾ ਹੈ ਸ੍ਰੀ ਭੈਣੀ ਸਾਹਿਬ ਦੀ ਪਾਵਨ ਤਪੋ ਭੂਮੀ ਤੇ ਆਦਿ ਗੁਰੂ ਬਾਬਾ - ਸਾਹਿਬ ਸਤਿਗੁਰੂ ਨਾਨਕ ਦੇਵ ਜੀ ਦੀ ਯਾਦ ਵਿੱਚ ਬਣੇ ਵਿਸ਼ਾਲ ਦੀਵਾਨ ਹਾਲ 'ਗੁਰੂ ਨਾਨਕ ਸਤਿਸੰਗ ਭਵਨ' ਵਿੱਚ ਪਹਿਲਾ ਹੋਲਾ ਮਹੱਲਾ ਹੋਣਾ ਅਤੇ ਇਸ ਹੋਲੇ ਮਹੱਲੇ ਤੇ ਗੁਰੂ ਸਾਹਿਬ ਦੇ 'ਸਭੇ ਸਾਂਝੀਵਾਲ ਸਦਾਇਨਿ' ਦੇ ਸੰਦੇਸ਼ ਨੂੰ ਪ੍ਰਚਾਰ ਪ੍ਰਸਾਰਨ ਲਈ 'ਸਰਬ ਧਰਮ ਸੰਮੇਲਨ' ਹੋਣਾ।ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਹੋਏ 11 ਹੋਲੇ ਮਹੱਲਿਆਂ ਵਿਚੋਂ ਤਿੰਨ ਹੋਲੇ ਕਨੇਡਾ ਦੀ ਸੰਗਤ ਵਲੋਂ ਹੋਏ। ਇੱਕ ਹੋਲਾ ਟੋਰਾਂਟੋ ਨਿਵਾਸੀ ਬੀਬੀ ਹਰਪਾਲ ਕੌਰ ਵਲੋਂ, ਦੂਸਰਾ ਸੂਬਾ ਰੇਸ਼ਮ ਸਿੰਘ ਜੀ ਅਤੇ ਪ੍ਰਵਾਰ ਵਲੋਂ ਅਤੇ ਤੀਸਰਾ 2023 ਦਾ ਹੋਲਾ ਸੂਬਾ ਕਰਤਾਰ ਸਿੰਘ ਜੀ ਦੇ ਪ੍ਰਵਾਰ ਸਰੀ (ਕਨੇਡਾ) ਨਿਵਾਸੀ ਗੁਰਨਾਮ ਸਿੰਘ ਨਿਸ਼ਾਨ ਸਿੰਘ ਵਲੋਂ ਕਰਵਾਇਆ ਗਿਆ।

ਦਸਮੇਸ਼ ਪਿਤਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਵਲੋਂ ਅਰੰਭੇ ਹੋਲੇ ਮਹੱਲੇ ਦਾ ਪੁਰਬ ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਉਸੇ ਰੂਪ ਵਿੱਚ ਮੁੜ ਸੁਰਜੀਤ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਸ ਪਾਵਨ ਪੁਰਬ ਨਾਲ ਸਤਿਗੁਰੂ ਪ੍ਰਤਾਪ ਸਿੰਘ ਦਾ ਪ੍ਰਕਾਸ਼ ਪੁਰਬ ਚੇਤ ਵਧੀ ਤੀਜ ਦਾ ਸੰਗਮ ਕਰਕੇ ਤ੍ਰਿਵੇਣੀ ਪੁਰਬ ਬਣਾਇਆ। ਕਰੀਬ ਤਿੰਨ ਸਦੀਆਂ ਤੋਂ ਪ੍ਰਸਿੱਧ ਸਿੱਖ ਪੰਥ ਦਾ ਪੁਰਬ ਹੋਲਾ ਮਹੱਲਾ-2023 ਵੱਡੀ ਸ਼ਾਨ ਅਤੇ ਭਗਤੀ ਭਾਵ ਨਾਲ ਸੰਪੂਰਨ ਹੋਇਆ ਇਕ ਵੱਖਰੇ ਲੇਖ ਦਾ ਵਿਸ਼ਾ ਹੈ। ਇਸ ਨਿਬੰਧ ਦਾ ਵਿਸ਼ਾ ਕੇਵਲ ਏਨਾ ਹੀ ਹੈ ਕਿ ਇਸ ਮਹਾਨ ਪੁਰਬ ਦੀ ਸੇਵਾ ਕਿਸ ਪ੍ਰਵਾਰ ਨੂੰ ਪ੍ਰਾਪਤ ਹੋਈ? ਇਸ ਪ੍ਰਵਾਰ ਦਾ ਪਿਛੋਕੜ ਕੀ ਹੈ? ਗੁਰਨਾਮ ਸਿੰਘ ਨਿਸ਼ਾਨ ਸਿੰਘ ਹੁਰਾਂ ਦੇ ਵਡੇਰਿਆਂ ਦੀ ਘਾਲ ਕਮਾਈ ਜੋ ਏਨਾ ਦੀ ਝੋਲੀ ਪਈ, ਦਾ ਸੰਖੇਪ ਵਿੱਚ ਜਿਕਰ ਕਰਨਾ ਹੈ।

ਇਸ ਪ੍ਰਵਾਰ ਵਿੱਚ ਸਿੱਖੀ ਦਾ ਬੂਟਾ ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਲੱਗਿਆ। ਸ੍ਰ. ਬਿਸ਼ਨ ਸਿੰਘ ਅਤੇ ਬੀਬੀ ਧੰਨ ਕੌਰ, ਨਾਮ ਦੀ ਦਾਤ ਪ੍ਰਾਪਤ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੰਗਤ ਦਾ ਹਿੱਸਾ ਬਣ ਗਏ। ਆਪ ਦੇ ਪਿਤਾ ਸ੍ਰ. ਚੰਦਾ ਸਿੰਘ ਨਾਮਧਾਰੀ ਨਹੀਂ ਸਨ। ਸ੍ਰ. ਬਿਸ਼ਨ ਸਿੰਘ ਅਤੇ ਆਪ ਦੀ ਧਰਮ ਪਤਨੀ ਮਾਤਾ ਧੰਨ ਕੌਰ ਨੂੰ ਨਾਮ ਦੀ ਅਜੇਹੀ ਰੰਗਤ ਚੜੀ ਕਿ ਗੁਰੂ ਅਤੇ ਗੁਰੂ ਦੀ ਸੰਗਤ ਜੋਗੇ ਹੀ ਹੋ ਗਏ। ਘਰ ਧਰਮਸਾਲਾ ਹੋ ਗਿਆ ਮਨ ਮੰਦਰ ਬਣ ਗਿਆ, ਤਨ ਸੇਵਾ ਦੀ ਮੂਰਤ ਅਤੇ ਸਾਧ ਸੰਗਤ ਹੀ ਪ੍ਰਵਾਰ ਬਣ ਗਿਆ। ਜਲ ਵਿਚ ਕਮਲ ਦੀ ਤਰ੍ਹਾ ਗ੍ਰਿਹਸਤ ਵਿੱਚ ਰਹਿੰਦਿਆਂ ਹੋਇਆਂ ਫਕੀਰੀ ਧਾਰਨ ਕਰ ਲਈ, ਘਰ ਵਿੱਚ ਮੇਲਾ ਲੱਗਿਆ ਰਹਿਣਾ, 'ਜਿੱਥੇ ਢੋਲਕ ਛੈਣੇ ਖੜਕਣ ਉਹ ਘਰ ਕੂਕਿਆ ਦਾ' ਇਸ ਘਰ ਦੀ ਪਛਾਣ ਬਣ ਗਈ। ਘਰ ਵਿੱਚ ਲੰਗਰ ਲੱਗਿਆ ਰਹਿਣਾ, ਸਿੱਖਾਂ ਸਾਧਾਂ ਨੂੰ ਲੰਗਰ ਛਕਾ ਕੇ ਫੇਰ ਆਪ ਛਕਣਾ। ਜਿਸ ਦਿਨ ਕਿਤੇ ਕੋਈ ਸਿੱਖ ਸਾਧ ਨਾ ਆਵੇ ਤਾਂ ਮਾਤਾ ਧੰਨ ਕੌਰ ਨੇ ਆਖਣਾ, ਕੋਈ ਸਿੱਖ ਨਹੀਂ ਆਇਆ, ਪ੍ਰਸ਼ਾਦਾ ਕਿਵੇਂ ਛਕੀਏ। ਜਾਉ ਜਾ ਕੇ ਕਿਸੇ ਸਿੱਖ ਸਾਧ ਨੂੰ ਅਰਜ਼ ਕਰਕੇ ਲੈ ਕੇ ਆਉ।

ਸਾਲ 1924 ਈ. ਦਾ ਹੋਲਾ ਮਹੱਲਾ ਜਿਲਾ ਗੁਰਦਾਸਪੁਰ ਦੀ ਸੰਗਤ ਨੂੰ ਮਿਲ ਗਿਆ, ਪੂਰੇ ਜਿਲ੍ਹੇ ਦੀ ਸੰਗਤ ਵਲੋਂ ਬਿਜਲੀਵਾਲ ਵਿਖੇ ਵੱਡੇ ਪ੍ਰਤਾਪ ਵਾਲੇ ਸਤਿਗੁਰੂ ਦੀ ਛਤਰ ਛਾਇਆ ਹੇਠ ਵੱਡੀ ਸ਼ਾਨ ਨਾਲ ਹੋਲਾ ਮਹੱਲਾ ਹੋਇਆ। ਸੰਤ ਬਿਸ਼ਨ ਸਿੰਘ ਜੀ ਨੇ ਬੜੀ ਤਨ ਦੇਹੀ ਨਾਲ ਸੇਵਾ ਕੀਤੀ ਜੋ ਗੁਰ-ਦਰ ਪ੍ਰਵਾਨ ਹੋ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸੇ ਹੋਲੇ ਮਹੱਲੇ ਤੇ ਸੰਤ ਬਿਸ਼ਨ ਸਿੰਘ ਜੀ ਨੂੰ ਸੂਬਾ ਥਾਪਿਆ ਅਤੇ ਨਾਲ ਇਕ ਘੋੜੀ ਅਤੇ ਸੇਵਕ ਵੀ ਬਖਸ਼ਿਆ। ਸੂਬਾ ਬਿਸ਼ਨ ਸਿੰਘ ਜੀ ਨੇ ਇਕ ਵੇਰ ਤਾਂ ਬਚਨ ਮੰਨ ਘੋੜੀ ਰੱਖ ਲਈ ਪਰ ਕੁਝ ਦੇਰ ਬਾਅਦ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਹਾਜ਼ਰ ਹੋ ਕੇ ਘੋੜੀ ਵਾਪਸ ਮੱਥਾ ਟੇਕ ਅਰਜ਼ ਕੀਤੀ : ਗਰੀਬ ਨਿਵਾਜ ਕਿਰਪਾ ਕਰੋ, ਮੈਂ ਸੇਵਕ ਹੀ ਬਣਿਆ ਰਹਾਂ ਜੋ ਆਪ ਨੇ ਸੇਵਾ ਬਖਸ਼ੀ ਹੈ ਪੰਥ ਪ੍ਰਚਾਰ ਦੀ ਉਹ ਤਨਦੇਹੀ ਨਾਲ ਨਿਭਾ ਸਕਾਂ।

ਸੂਬਾ ਬਿਸ਼ਨ ਸਿੰਘ ਜੀ ਦੇ ਤਿੰਨ ਪੁੱਤਰ ਨਰੈਣ ਸਿੰਘ, ਭਗਵਾਨ ਸਿੰਘ ਅਤੇ ਕਰਤਾਰ ਸਿੰਘ ਸਨ, ਤਿੰਨ ਪੁੱਤਾਂ ਦੇ ਨਾਮ ਪਰਮੇਸ਼ਰ ਵਾਲੇ ਹੀ ਰੱਖੇ ਨਰੈਣ, ਭਗਵਾਨ ਅਤੇ ਕਰਤਾਰ। ਪੰਜ ਪੁਤਰੀਆਂ ਸਨ। ਸੂਬਾ ਕਰਤਾਰ ਸਿੰਘ ਜੀ ਤੋਂ ਵੱਡੀ ਪੁਤਰੀ ਬਚਨ ਕੌਰ ਸੀ, ਅਜੇਹਾ ਭਾਣਾ ਵਰਤਿਆ ਕਿ ਬੀਬੀ ਚੜਾਈ ਕਰ ਗਈ। ਏਨੇ ਨੂੰ ਘਰ ਦਸ ਬਾਰ੍ਹਾਂ ਨਾਮਧਾਰੀ ਸਿਖਾਂ ਦਾ ਜਥਾ ਆ ਗਿਆ। ਸੂਬਾ ਬਿਸ਼ਨ ਸਿੰਘ ਜੀ ਨੇ ਬੀਬੀ ਧੰਨ ਕੌਰ ਨੂੰ ਕਿਹਾ ਕਿ ਅਜੇ ਸਿੱਖਾਂ ਨੂੰ ਬੀਬੀ ਦੇ ਚੜ੍ਹਾਈ ਕਰਨ ਬਾਰੇ ਦੱਸਣਾਂ ਨਹੀਂ, ਪਹਿਲੋ ਲੰਗਰ ਛਕਾ ਲਈਏ, ਨਹੀਂ ਤਾਂ ਸਾਧੂਆਂ ਨੇ ਲੰਗਰ ਨਹੀਂ ਛਕਣਾ, ਭੁੱਖੇ ਰਹਿਣਗੇ। ਸਿੱਖ ਆਖਣ ਲੱਗੇ- 'ਮਾਤਾ ਅੱਜ ਮਿੱਠੇ ਚੌਲ ਛਕਣ ਨੂੰ ਚਿੱਤ ਕਰਦਾ ਹੈ। ਸਾਧੂਆਂ ਨੇ ਖੁਸ਼ੀ ਨਾਲ ਲੰਗਰ ਛਕਿਆ। ਬਾਅਦ ਵਿਚ ਜਦ ਬੀਬੀ ਦੇ ਚੜ੍ਹਾਈ ਕਰਨ ਬਾਰੇ ਪਤਾ ਲੱਗਿਆ ਤਾਂ ਸਿੱਖ ਆਖਣ ਲੱਗੇ ਚਲੋ



Sri Satguru Jagjit Singh Ji eLibrary NamdhariElibrary@gmail.com

ਅਰਦਾਸ ਕਰਦੇ ਹਾਂ। ਸਿੱਖਾਂ ਗੁਰੂ ਚਰਨਾਂ 'ਚ ਅਰਦਾਸ ਕੀਤੀ- ਅਜੇਹਾ ਕੌਤਕ ਵਾਪਗਿਆ ਕਿ ਕੁਝ ਦੇਰ ਬਾਅਦ ਬੀਬੀ ਨੇ ਪੈਰ ਹਿਲਾਇਆ ਜੀਅ ਪਈ, ਫੇਰ ਇਸ ਬੀਬੀ ਨੇ ਵੀਹਵੀਂ ਸਦੀ ਦੇ ਦੂਸਰੇ ਦਹਾਕੇ ਤੱਕ ਲੰਮੀ ਉਮਰ ਭੋਗੀ।

1950 ਈ: ਵਿੱਚ ਸੁਹੇਵਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਪਲ ਵਾਲੇ ਇਤਿਹਾਸਕ ਗੁਰਦੁਆਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸੰਗਤ ਨੂੰ ਨਾਲ ਲਿਜਾ ਕੇ ਪੰਜ ਸੌ ਅਖੰਡ ਪਾਠ ਕਰਵਾਏ। ਸੂਬਾ ਬਿਸ਼ਨ ਸਿੰਘ ਜੀ ਦੇ ਪੁੱਤਰ ਭਗਵਾਨ ਸਿੰਘ ਬਿਮਾਰ ਹੋ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਿੱਖ ਦਾ ਸੀਸ ਆਪਣੀ ਗੋਦ ਵਿੱਚ ਰੱਖਿਆ ਹੋਇਆ ਸੀ, ਸਿੱਖ ਨੂੰ ਉਹ ਬਿਮਾਰੀ ਵੀ ਕਿਸੇ ਤਪਸਿਆ ਦਾ ਫਲ ਹੀ ਜਾਪ ਰਹੀ ਸੀ ਕਿ ਜਿਸ ਬਿਮਾਰੀ ਨੇ ਉਸ ਸਤਿਗੁਰੂ ਦੀ ਗੋਦ ਬਖਸ਼ੀ ਜਿਸ ਸਤਿਗੁਰੂ ਦੇ ਇਕ ਬੋਲ ਨੂੰ ਇਕ ਛੂਹ ਨੂੰ ਸਿੱਖ ਤਰਸਦੇ ਹਨ ਸਿੱਖ ਪਰਮ ਅਨੰਦ ਦੀ ਅਵਸਥਾ ਵਿੱਚ ਸੀ, ਸੋਚ ਰਿਹਾ ਸੀ-

ਉਸ ਰੋਗ ਵਾਰਾਂ ਤੰਦਰੁਸਤੀਆਂ ਮੈਂ
ਜਿਸ ਰੋਗ ਨੇ ਏਨਾਂ ਕਰੀਬ ਕੀਤਾ।

ਐਸੀ ਕਿਰਪਾ ਹੋਈ ਕਿ ਅੱਟਲ ਪ੍ਰਤਾਪੀ ਸਤਿਗੁਰੂ ਜੀ ਦੀ ਗੋਦ ਵਿਚ ਹੀ ਭਗਵਾਨ ਸਿੰਘ ਦੇ ਸਵਾਸ ਪੂਰੇ ਹੋ ਗਏ। ਅੰਤਮ ਕਿਰਆਵਾਂ ਅਤੇ ਭੋਗ ਦੀ ਰਸਮਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਛਤਰ ਛਾਇਆ ਹੇਠ ਪੂਰੀਆਂ ਹੋਈਆਂ। -ਸੂਬਾ ਬਿਸ਼ਨ ਸਿੰਘ ਜੀ ਨੂੰ ਪਤਾ ਲੱਗਿਆ ਤਾਂ ਆਖਣ ਲੱਗੇ 'ਏਦੂੰ ਵੱਡੇ ਭਾਗ ਹੋਰ ਕੀ ਹੋਣ ਕਿ ਮੇਰਾ ਪੁੱਤਰ ਗੁਰੂ ਕੇ ਲੇਖੇ ਲਗ ਗਿਆ।

ਇਸੇ ਤਰ੍ਹਾਂ ਹੀ ਸੂਬਾ ਬਿਸ਼ਨ ਸਿੰਘ ਜੀ ਦੇ ਪੁੱਤਰ ਪੋਤਰਿਆਂ ਨੂੰ ਗੁਰਮਤਿ ਦੀ ਗੁੜਤੀ ਵਿਰਸੇ ਵਿੱਚ ਹੀ ਮਿਲਦੀ ਗਈ। ਆਪਦੇ ਸਪੁੱਤਰ ਸੰਤ ਕਰਤਾਰ ਸਿੰਘ ਜੀ ਜਿਨ੍ਹਾਂ ਨੂੰ 1979 ਈ. ਵੈਸਾਖੀ ਦੇ ਮੇਲੇ ਤੇ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਸੂਬਾ' ਥਾਪ ਕੇ ਨਿਵਾਜਿਆ। ਸੂਬਾ ਕਰਤਾਰ ਸਿੰਘ ਜੀ ਨੇ ਵੀ ਸਤਿਗੁਰੂ ਸੱਚੇਪਾਤਸ਼ਾਹ ਵਲੋਂ ਬਖਸ਼ੀ ਜਿੰਮੇਵਾਰੀ ਅਤੇ ਸੇਵਾ ਨੂੰ ਉਮਰ ਭਰ ਤਨਦੇਹੀ ਨਾਲ ਨਿਭਾਇਆ। 1959 ਈ. ਨੂੰ ਅੰਮ੍ਰਿਤਸਰ ਵਿਖੇ ਵੈਸਾਖੀ ਦੇ ਮੇਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸੂਬਾ ਕਰਤਾਰ ਸਿੰਘ ਜੀ ਦਾ ਅਨੰਦਕਾਰਜ ਬੀਬੀ ਹਰਜਿੰਦਰ ਕੌਰ ਨਾਲ ਹੋਇਆ।

ਇਸ ਸੁਭਾਗੀ ਜੋੜੀ ਨੇ ਵੀ ਆਪਣੇ ਘਰ ਨੂੰ ਗੁਰੂ ਘਰ ਹੀ ਸਮਝਿਆ। ਜਥੇਦਾਰਾਂ, ਪ੍ਰਚਾਰਕਾਂ, ਸਿੱਖਾਂ-ਸਾਧਾਂ ਦਾ ਘਰ ਵਿੱਚ ਆਉਣਾ ਜਾਣਾ ਬਣਿਆ ਹੀ ਰਹਿੰਦਾ। ਕੋਈ ਵੀ ਪ੍ਰਚਾਰਕ ਆਵੇ, ਘਰ ਰੱਖਣਾ, ਹੱਥੀਂ ਸੇਵਾ ਕਰਨੀ ਅਤੇ ਇਲਾਕੇ ਵਿੱਚ ਨਾਲ ਲਿਜਾ ਕੇ ਪਿੰਡੋਂ ਪਿੰਡੀ ਦੀਵਾਨ ਲਵਾਉਣੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਰਬਹਿੰਦ ਨਾਮਧਾਰੀ ਵਿਦਿਅਕ ਜਥਾ ਬਣਾ ਕੇ 1965 ਈ: ਤੋਂ ਹਰ ਵਰ੍ਹੇ ਨਾਮਧਾਰੀ ਵਿਦਿਅਕ ਸੰਮੇਲਨ ਸ਼ੁਰੂ ਕੀਤਾ। ਜਦ ਆਪ ਜੀ ਨੇ ਸ੍ਰ. ਜਗਦੀਸ਼ ਸਿੰਘ ਵਰਿਆਮ ਨੂੰ ਵਿਦਿਅਕ ਜਥੇ ਦੇ ਪ੍ਰਧਾਨ ਥਾਪਿਆ ਤਾਂ ਸੂਬਾ ਕਰਤਾਰ ਸਿੰਘ ਜੀ ਨੂੰ ਮੀਤ ਪ੍ਰਧਾਨ ਦੀ ਸੇਵਾ ਬਖਸ਼ੀ। ਸੂਬਾ ਕਰਤਾਰ ਸਿੰਘ ਜੀ ਆਪ ਦੀਵਾਨ ਲਗਾਉਂਦੇ, ਕਥਾ ਕਰਦੇ, ਅੰਮ੍ਰਿਤ ਵੇਲੇ ਦਾ ਇਸ਼ਨਾਨ, ਨਾਮ ਸਿਮਰਨ, ਨਿਤਨੇਮ ਦੀ ਬਾਣੀਆਂ ਦਾ ਪਾਠ ਅਤੇ ਨਿਯਮ ਨਾਲ ਸ੍ਰੀ ਆਦਿ ਗ੍ਰੰਥ ਅਤੇ ਕਦੇ ਸ੍ਰੀ ਦਸਮ ਗ੍ਰੰਥ ਦਾ ਪਾਠ ਕਰਨਾ। ਘਰ ਵਿੱਚ ਸਾਰੇ ਪ੍ਰਵਾਰ ਨੂੰ ਬਿਠਾ ਕੇ ਰੋਜ਼ਾਨਾ ਨਿਤਨੇਮ ਕਰਨਾ ਅਤੇ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਜਨਮ ਸਾਖੀ ਆਦਿ ਗ੍ਰੰਥਾਂ ਦੀ ਕਥਾ ਕਰਨੀ। ਸੁੱਚੀ ਕਿਰਤ ਕਰਨੀ, ਖੇਤੀ ਕਰਦਿਆਂ ਵੀ ਨਾਮ ਜੱਪਣਾ ਜਾਂ ਸੁਰੀਲੀ ਧੁਨ ਵਿੱਚ ਸ਼ਬਦ ਪੜ੍ਹਨੇ, ਕਦੇ ਵੈਰਾਗਮਈ ਅਵਸਥਾ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰਦਿਆਂ ਬਾਰਾਂ ਮਾਂਹ ਗਾਉਂਦੇ ਹੋਣਾ-

ਫਗਣ ਫੇਰ ਕਦੀਂ ਆਵੀਂ, ਮੁੱਖ ਆਪਣਾ ਵਿਖਾਵੀ,
ਰਤੀ ਚੈਨ ਨਹੀਂ ਆਵੇ ਤੇਰੀ ਸੰਗਤ ਕਰਲਾਂਵ ਦੀ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ,
ਦਿਨੇ ਰਾਤ ਏਹੋ ਝੋਰਾ, ਨੈਣੀਂ ਨੀਂਦ ਨਹੀਂ ਭਾਂਵਦੀ॥

ਸੂਬਾ ਜੀ ਦੀ ਜੀਵਨ ਸਾਥਣ ਬੀਬੀ ਹਰਜਿੰਦਰ ਕੌਰ ਵੀ ਭਜਣ ਬਾਣੀ ਅਤੇ ਸੇਵਾ ਦੀ ਮੂਰਤ ਹੈ। ਸੂਬਾ ਜੀ ਮੈਥ (ਗਣਿਤ) ਦੇ ਅਧਿਆਪਕ ਸਨ ਅਤੇ ਸਕੂਲ ਦੇ ਹੈੱਡਮਾਸਟਰ ਦੀ ਜੁੰਮੇਵਾਰੀ ਵੀ ਨਿਭਾਉਂਦੇ ਸਨ। ਸੰਨ 2000 ਈ. ਤੋਂ ਆਪ ਨੇ ਹਰ ਹਫਤੇ ਘਰੋ-ਘਰੀਂ ਹਵਨ ਯੱਗ ਸ਼ੁਰੂ ਕੀਤੇ । ਕਈ ਗੈਰ -ਨਾਮਧਾਰੀ ਪ੍ਰਵਾਰਾਂ ਵੀ ਬੇਨਤੀ ਕਰਨੀ ਕਿ ਸਾਡੇ ਘਰ ਵੀ ਹਵਨ ਕਰਦਿਉ। ਸਾਰੇ ਪ੍ਰਵਾਰ ਨੂੰ ਮਾਸ, ਸ਼ਰਾਬ, ਆਂਡਾ ਆਦਿ ਛੱਡਣ ਦਾ ਪ੍ਰਣ ਕਰਵਾਕੇ ਭਜਨ ਦੱਸ ਕੇ ਹਵਨ ਕਰਨਾ। ਉਮਰ ਭਰ ਸੂਬਾ ਜੀ ਨੇ ਹਜਾਰਾਂ ਪ੍ਰਾਣੀਆਂ ਨੂੰ ਨਾਮ ਦੀ ਦਾਤ ਦੇ ਕੇ ਅੰਮ੍ਰਿਤ ਛਕਾ ਕੇ ਗੁਰੂ ਕੇ ਚਰਨੀਂ ਲਾਇਆ। ਸੂਬਾ ਜੀ ਦੇ ਵੱਡੇ ਭਰਾ ਨਰੈਣ ਸਿੰਘ, ਭਤੀਜਾ ਗੁਰਭੇਜ ਸਿੰਘ, ਪੁਤਰ ਨਿਸ਼ਾਨ ਸਿੰਘ, ਏਸੇ ਪਿੰਡ ਦੇ ਹੋਰੀਆ ਦੇ ਹੀ ਸੁਲਖਣ ਸਿੰਘ ਅਤੇ ਕੁਝ ਹੋਰ ਸਿੰਘਾਂ ਨੂੰ ਨਾਲ ਲੈ, ਜਥਾ ਬਣਾਇਆ ਅਤੇ ਘਰੋਂ ਹੀ ਲੱਕੜਾਂ, ਨਾਰੀਏਲ, ਸਮੱਗਰੀ ਆਦਿ ਲਿਜਾ ਕੇ ਹਵਨ ਕਰਨੇ। ਇਕ ਵੇਰ ਇਕ ਖੁਲ੍ਹੇ ਪਰਿਵਾਰ ਨੇ ਬੇਨਤੀ ਕੀਤੀ ਕਿ ਸਾਡੇ ਨੌਜੁਆਨ ਪੁੱਤਰ ਦੀ ਨਿਗ੍ਹਾ ਬੰਦ ਹੋ ਗਈ ਹੈ। ਸਾਨੂੰ ਕਿਸੇ ਦੱਸਿਆ ਹੈ ਕਿ ਕੋਈ ਸਾਧੂਆਂ ਤੋਂ ਘਰ ਵਿੱਚ ਹਵਨ ਕਰਵਾਓਂ। ਸੂਬਾ ਜੀ ਨੇ ਜਥੇ ਸਹਿਤ ਘਰ ਜਾ ਕੇ ਹਵਨ ਕੀਤਾ। ਕੁਝ ਸਮੇਂ ਬਾਅਦ ਉਹੋ ਸਿੰਘ ਬਿਲਕੁਲ ਠੀਕ ਹੋ ਗਿਆ ਅਤੇ ਆਪ ਸੂਬਾ ਜੀ ਦਾ ਧੰਨਵਾਦ ਕਰਨ ਆਇਆ। ਸੂਬਾ ਜੀ ਨੇ ਕਿਹਾ ਭਾਈ ਅਸੀਂ ਤਾਂ ਅਰਦਾਸ ਹੀ ਕੀਤੀ ਸੀ। ਜਿਸ ਗੁਰੂ ਦੇ ਚਰਨਾਂ ਵਿੱਚ ਸਾਡੀ ਅਰਦਾਸ ਪ੍ਰਵਾਨ ਹੋਈ ਅਤੇ ਤੈਨੂੰ ਮੁੜ ਨੇਤ੍ਰ ਜੋਤ ਮਿਲ ਗਈ। ਸ੍ਰੀ ਭੈਣੀ ਸਾਹਿਬ ਜਾ ਕੇ ਉਸ ਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਕੇ ਦਰਸ਼ਨ ਕਰ, ਨਾਮ ਜੱਪਿਆ ਕਰ, ਤੇਰੀ ਅੰਤਰ ਜੋਤ ਵੀ ਪ੍ਰਗਟ ਹੋ ਜਾਵੇਗੀ। 'ਗੁਰ ਸਾਖੀ ਜੋਤਿ ਪ੍ਰਗਟ ਹੋਇ' - ਗੁਰਵਾਕ ਨੂੰ ਹਿਰਦੇ ਵਿੱਚ ਧਾਰਨ ਕਰ।

1995 ਈ. ਵਿੱਚ ਸਲਾਨਾ ਵਿਦਿਆਕ ਸੰਮੇਲਨ ਬਟਾਲੇ ਵਿਖੇ ਹੋਇਆ। ਸੂਬਾ ਜੀ ਨੇ ਅਰਜ ਕੀਤੀ ਕਿ ਗਰੀਬ ਨਿਵਾਜ਼ ਸਾਡੇ ਘਰ ਲੰਗਰ ਛਕਣ ਦੀ ਕਿਰਪਾ ਕਰੋ ਅਤੇ ਕੁਝ ਸਿੰਘਾਂ ਵਲੋਂ ਵੀ ਘਰਾਂ 'ਚ ਚਰਨ ਪਾਉਣ ਦੀਆਂ ਅਰਜ਼ਾਂ ਹਨ। ਕਿਰਪਾ ਕਰੋ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ : ਏਨਾਂ ਕੁ ਹੀ ਵਕਤ ਹੈ, ਭਾਵੇਂ ਤੁਸੀਂ ਆਪਣੇ ਘਰ ਲੰਗਰ ਕਰਵਾ ਲਵੋ ਭਾਵੇ ਸਿੰਘਾ ਦੇ ਘਰਾਂ 'ਚ ਜਾਣ ਦਾ ਪ੍ਰੋਗਰਾਮ ਰੱਖ ਲਉਂ। ਸੂਬਾ ਜੀ ਨੇ ਆਪਣੀ ਬੇਨਤੀ ਨਾਲੋ ਸੰਗਤ ਦੀ ਅਰਜ ਪ੍ਰਵਾਨ ਕਰਨ ਨੂੰ ਪਹਿਲ ਦਿੱਤੀ। ਅਰਜ ਕੀਤੀ ਕਿ ਆਪ ਜੀ ਸਿੱਖਾਂ ਦੇ ਘਰਾਂ 'ਚ ਹੀ ਚਰਨ ਪਾਉਣ ਦੀ ਕਿਰਪਾ ਕਰੋ। ਖੁਸ਼ੀਆਂ ਮਿਲੀਆਂ , ਫੇਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸੂਬਾ ਜੀ ਦੇ ਘਰ ਲੰਗਰ ਵੀ ਬਖਸ਼ ਦਿੱਤਾ।

ਸੂਬਾ ਜੀ ਦੇ ਘਰ ਦੋ ਪੁੱਤਰ ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ ਹਨ। ਪੁੱਤਰ ਪੋਤਰਿਆਂ ਧੀਆਂ ਅਤੇ ਦੋ ਪੁੱਤਰੀਆਂ ਦੋਹਤਰਿਆਂ, ਦੋਹਤਰੀਆਂ ਵਾਲੇ ਵੱਡੇ ਬਾਗ ਪ੍ਰਗਵਾਰ ਵਾਲੇ ਸੂਬਾ ਜੀ ਆਪਣਾ ਪ੍ਰਵਾਰ ਸਾਧ ਸੰਗਤ ਨੂੰ ਸਮਝਦੇ ਸਨ। ਗੈਰ ਨਾਮਧਾਰੀ ਸਮਾਜ ਵਿੱਚ ਵੀ ਸਾਧੂਆਂ-ਸੰਤਾਂ, ਮਹਾਂਪੁਰਖਾਂ ਨਾਲ ਸੂਬਾ ਕਰਤਾਰ ਸਿੰਘ ਜੀ ਦੇ ਸਤਿਕਾਰਤ ਸਬੰਧ ਸਨ।

ਸੂਬਾ ਜੀ ਦੇ ਦੋਵੇਂ ਸਪੁੱਤਰ ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ ਵੀ 'ਪਿਊ ਦਾਦੇ ਜੇਵਿਹਾ ਪੋਤਾ ਪਰਵਾਣੁ॥ ਆਪਣੇ ਵਡੇਰਿਆਂ ਦੀਆਂ ਪੈੜਾਂ ਤੇ ਚੱਲਦਿਆਂ ਗੁਰੂ ਚਰਨਾਂ ਦੇ ਅਨਿੰਨ ਸੇਵਕ ਹਨ। ਨਿਸ਼ਾਨ ਸਿੰਘ ਨੇ ਕਈ ਵਰ੍ਹੇ ਸ੍ਰੀ ਭੈਣੀ ਸਾਹਿਬ ਰਹਿ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੌਰਿਆਂ ਨਾਲ ਫੋਟੋਗਰਾਫੀ ਦੀ ਸੇਵਾ ਕੀਤੀ। ਗੁਰਨਾਮ ਸਿੰਘ ਸੀਨੀਅਰ ਸਿਵਿਲ ਇੰਜੀਨੀਅਰ ਹੈ। ਸੰਤ ਹਰਭਜਨ ਸਿੰਘ ਠੇਕੇਦਾਰ (ਔਰੰਗਾਬਾਦ) ਨਾਨ ਵੀ ਗੁਰਨਾਮ ਸਿੰਘ ਨੇ ਵੱਡੇ ਵੱਡੇ ਪ੍ਰੋਜੈਕਟ ਪੁਲਾਂ, ਡੈਮਾਂ ਅਤੇ ਬਿਲਡਿੰਗਾ



Sri Satguru Jagjit Singh Ji eLibrary NamdhariElibrary@gmail.com

ਦੇ ਕੀਤੇ। ਗੁਰਦੁਆਰਾ ਸ੍ਰੀ ਹਜ਼ੂਰ ਸਾਹਿਬ ਗੁਰਦੁਆਰੇ ਦੇ ਨਵੇਂ ਭਵਨ ਵਾਲੀ ਇਮਾਰਤ ਵੀ ਗੁਰਨਾਮ ਸਿੰਘ ਦੀ ਦੇਖ ਰੇਖ ਵਿਚ ਹੀ ਸੰਪੂਰਨ ਹੋਈ। ਪਿਛਲੇ 16-17 ਸਾਲ ਤੋਂ ਕਰੀਬ 2006-07 ਤੋਂ ਦੋਵੇਂ ਭਰਾ ਕੈਨੇਡਾ ਮੂਵ ਹੋ ਗਏ ਹਨ। ਸਰੀ ਸ਼ਹਿਰ ਵਿਖੇ ਗੁਰਨਾਮ ਸਿੰਘ ਬਿਲਡਰਜ਼ ਨਾਲ ਕੰਮ ਕਰਦਾ ਹੈ। ਨਿਸ਼ਾਨ ਸਿੰਘ ਦੇ ਆਪਣੇ ਟਰਾਲੇ ਹਨ, ਟਰਾਂਸਪੋਰਟ ਦਾ ਕਾਰੋਬਾਰ ਹੈ। ਸੂਬਾ ਜੀ ਦੀਆਂ ਦੋਵੇਂ ਪੁਤ੍ਰੀਆਂ ਵੀ ਪ੍ਰਵਾਰਾਂ ਸਹਿਤ ਸਰੀ (ਕੈਨੇਡਾ) ਹੀ ਸੈਟਲ ਹਨ। ਸਰੀ ਵਿਖੇ ਵੀ ਗੁਰਨਾਮ ਸਿੰਘ ਦਾ ਘਰ ਆਏ ਗਏ ਗੁਰਸਿੱਖਾਂ ਦੀ ਠਾਹਰ ਹੈ। ਘਰ ਵਿਚ ਨਾਮ ਬਾਣੀ ਅਤੇ ਸਤਿਸੰਗ ਦਾ ਪ੍ਰਵਾਹ ਚਲਦਾ ਰਹਿੰਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਉਪਰੰਤ ਸੂਬਾ ਜੀ ਬਹੁਤ ਵੈਰਾਗੀ ਰਹਿਣ ਲੱਗੇ ਪਰ ਵਰਤਮਾਨ ਤਖਤ ਦੇ ਸੁਆਮੀ ਸਤਿਗੁਰੂ ਉਦੇ ਸਿੰਘ ਜੀ ਤੇ ਵੀ ਆਪ ਦੀ ਸਰਧਾ ਭਾਵਨਾ ਉਸੇ ਤਰ੍ਹਾਂ ਹੀ ਬਣੀ ਰਹੀ। 31 ਅਕਤੂਬਰ 2013 ਨੂੰ ਰਾਤ ਨੂੰ ਨਿਤ ਦੇ ਨੇਮ ਅਨੁਸਾਰ ਨਾਮ ਸਿਮਰਨ ਕਰਕੇ, ਆਪਣੇ ਪੋਤਰੇ ਨੂੰ ਇਕ ਸਾਖੀ ਸੁਣਾ ਕੇ, ਰਹਿਰਾਸ, ਕੀਰਤਨ ਸੋਹਿਲੇ ਦਾ ਪਾਠ ਕਰਕੇ ਅਰਦਾਸ ਕਰਕੇ ਸੁੱਤੇ ਅਤੇ ਸੁੱਤੇ ਹੋਏ ਹੀ ਗੁਰੂ ਚਰਨਾਂ ਨਾਲ ਜੁੜ ਗਏ। ਪ੍ਰਵਾਰ ਨੇ ਅੰਮ੍ਰਿਤ ਵੇਲੇ ਵੇਖਿਆ ਕਿ ਅੱਜ ਸੂਬਾ ਜੀ ਉੱਠੇ ਨਹੀਂ ਉਥੇ ਕੇਵਲ ਦੇਹ ਸੀ, ਸੂਬਾ ਜੀ ਤਾਂ ਸਚਖੰਡ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾ ਵਿੱਚ ਪੁੱਜ ਚੁੱਕੇ ਸਨ।

ਗੁਰਨਾਮ ਸਿੰਘ ਦੱਸਦੇ ਹਨ ਕਿ ਸਾਡੇ ਪਿਤਾ ਜੀ ਦੀ ਰੀਝ ਸੀ ਕਿ ਸਤਿਗੁਰੂ ਜੀ ਦੇ ਛੋਟੇ ਮੇਲੇ ਤੇ ਕਰਵਾਏ ਹਨ ਕਿਰਪਾ ਹੋਵੇ ਕਿਤੇ ਸਾਨੂੰ ਵੀ ਵੱਡੇ ਮੇਲੇ, ਹੋਲੇ ਮਹੱਲੇ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੋਵੇ ਪਰ ਸੂਬਾ ਜੀ ਤਾਂ ਛੇਤੀ ਹੀ (70 ਕੁ ਵਰ੍ਹਿਆਂ ਦੇ) ਜੀਵਨ ਯਾਤਰਾ ਸੰਪੂਨ ਕਰ ਗਏ। ਆਪਣੇ ਪਿਤਾ ਸ੍ਰੀ ਦੀ ਰੀਝ ਪੂਰੀ ਕਰਨ ਲਈ ਗੁਰਨਾਮ ਸਿੰਘ ਇਕ ਸਾਲ ਭਰ (2021ਈ.) ਰੋਜ਼ਾਨਾ ਅੰਮ੍ਰਿਤ ਵੇਲੇ ਇਕ ਘੰਟਾ ਨਾਮ ਜੱਪ ਕੇ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਦੇ ਰਹੇ ਕਿ ਸਾਨੂੰ ਹੋਲੇ ਮਹੱਲੇ ਦੀ ਸੇਵਾ ਮਿਲੇ। ਭੈਣੀ ਸਾਹਿਬ ਆ ਕੇ ਅਰਜ਼ ਕੀਤੀ। ਸਾਲ 2022 ਈ. ਦੇ ਹੋਲੇ ਮਹੱਲੇ ਦੇ ਆਖਰੀ ਦਿਨ ਉਪਦੇਸ਼ ਦੇਂਦਿਆਂ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਬਚਨ ਕੀਤਾ ਕਿ ਅਗਲੇ ਸਾਲ ਦੇ ਹੋਲੇ ਮਹੱਲੇ ਦੀ ਸੇਵਾ ਸੂਬਾ ਕਰਤਾਰ ਸਿੰਘ ਜੀ ਦੇ ਪ੍ਰਵਾਰ ਨੂੰ ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ ਹੁਰਾਂ ਨੂੰ ਦਿੱਤੀ ਜਾਂਦੀ ਹੈ। ਫੇਰ 2022 ਈ. ਦੇ ਹੋਲੇ ਤੋਂ ਬਾਅਦ ਗੁਰਨਾਮ ਸਿੰਘ ਰੋਜ਼ਾਨਾ ਅੰਮ੍ਰਿਤ ਵੇਲੇ ਨਾਮ ਸਿਮਰਨ ਕਰਕੇ, ਹੋਲੇ ਦੇ ਮੇਲੇ ਦੀ ਨਿਰਵਿਘਨ ਸਫਲਤਾ ਲਈ ਪੂਰਾ ਇਕ ਵਰ੍ਹਾ ਅਰਦਾਸ ਕਰਦੇ ਰਹੇ।

ਸਤਿਗੁਰੂ ਉਦੇ ਸਿੰਘ ਜੀ ਦੀ ਅਪਾਰ ਬਖਸ਼ਿਸ਼ ਸਦਕਾ 7 ਮਾਰਚ ਤੋਂ 11 ਮਾਰਚ 2023 ਸ੍ਰੀ ਭੈਣੀ ਸਾਹਿਬ ਵਿਖ ਹੋਲਾ ਮਹੱਲਾ ਬੜੀ ਸ਼ਾਨ ਨਾਲ ਸੰਪੂਰਨ ਹੋਇਆ। ਸਾਰੇ ਪਰਵਾਰ ਨੇ ਹੋਲੇ ਮਹੱਲੇ ਦੌਰਾਨ ਬੜਿਆਂ ਚਾਵਾਂ ਨਾਲ ਸੇਵਾ ਕੀਤੀ, ਕੇਵਲ ਪਰਵਾਰ ਨੇ ਹੀ ਨਹੀਂ ਆਪ ਦੇ ਸੱਜਣਾਂ-ਮਿੱਤਰਾਂ ਅਤੇ ਸਨਬੰਧੀਆਂ ਨੇ ਵੀ ਦਿਨ ਰਾਤ ਇਕ ਕਰਕੇ ਸੇਵਾ ਕੀਤੀ। ਗੁਰਨਾਮ ਸਿੰਘ ਦੇ ਸਪੁਤਰ ਗਿਆਨ ਸਿੰਘ ਅਤੇ ਸਪੁੱਤਰੀ ਗੁਰਲੀਨ ਕੌਰ ਨੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਸੰਗਤ ਵਿੱਚ ਸ਼ਬਦ ਗਾਇਨ ਕਰਕੇ ਵੀ ਹਾਜ਼ਰੀ ਲਵਾਈ। ਗੁਰਨਾਮ ਸਿੰਘ ਦੇ ਘਰੋਂ ਬੀਬੀ ਹਰਿੰਦਰ ਕੌਰ, ਨਿਸ਼ਾਨ ਸਿੰਘ ਦੀ ਸਿੰਘਣੀ ਭਗਵੰਤ ਕੌਰ ਲੰਗਰ ਪਕਾਉਣ ਦੀ ਸੇਵਾ ਕਰਦੀਆਂ ਰਹੀਆਂ ਇਸ ਪਰਵਾਰ ਦਾ ਜਵਾਈ ਅਮਰਜੀਤ ਸਿੰਘ ਵੀ ਹਮੇਸ਼ਾਂ ਸੇਵਾ ਵਿੱਚ ਤਤਪਰ ਰਿਹਾ। ਗੁਰਨਾਮ ਸਿੰਘ ਦਾ ਸਨਬੰਧੀ ਗੁਰਮੁਖ ਸਿੰਘ ਤਾਂ ਆਰਾਮ ਕਰਨਾ ਅਤੇ ਖਾਣਾ ਪੀਣਾ ਵੀ ਭੁੱਲਕੇ ਸੰਗਤ ਦੀ ਸੇਵਾ ਵਿੱਚ ਜੁਟਿਆ ਰਿਹਾ। ਦੋਹਾਂ ਭਰਾਵਾਂ ਦੇ ਬੱਚੇ, ਗੁਰਸੇਵਕ ਸਿੰਘ, ਰਮਨਦੀਪ ਸਿੰਘ ਵੀ ਸੇਵਾ ਵਿੱਚ ਜੁੱਟੇ ਰਹੇ। ਸੂਬਾ ਜੀ ਦੇ ਘਰੋਂ ਬੀਬੀ, ਬਿਰਧ ਮਾਤਾ ਹਰਜਿੰਦਰ ਕੌਰ ਦੀ ਖੁਸ਼ੀ ਸੀ ਕਿ ਸੰਭਾਲੀ ਨਹੀਂ ਸੀ ਜਾ ਰਹੀ ਜੋ ਸਤਿਗੁਰੂ ਸੱਚੇ ਪਾਤਸ਼ਾਹ ਦਾ ਲੱਖ ਲੱਖ ਸ਼ੁਕਰਾਨਾ ਕਰ ਰਹੀ ਸੀ ਕਿ ਧੰਨ ਹੈ ਸਾਡਾ ਸਤਿਗੁਰੂ ਜਿਸਨੇ ਸਾਨੂੰ ਨਿਮਾਣਿਆਂ-ਨਿਤਾਣਿਆ ਨੂੰ ਏਡੀ ਸੇਵਾ ਬਖਸ਼ ਕੇ ਨਿਵਾਜਿਆ ਹੈ। ਹੋਲੇ ਮਹੱਲੇ ਦੇ ਸਾਰੇ ਦਿਨ ਹੀ ਲੱਡੂ, ਜਲੇਬੀਆਂ, ਬੂੰਦੀ, ਖੀਰ ਅਤੇ ਕੜ੍ਹਾਹ ਪ੍ਰਸਾਦ ਦੇ ਖੁਲੇ ਗੱਫੇ ਵਰਤਦੇ ਰਹੇ। ਇਸ ਤੋਂ ਬਿਨਾਂ ਇਸ ਮੇਲੇ ਵਿੱਚ ਬਦਾਮਾਂ ਦੀ ਗਾੜ੍ਹੀ ਸ਼ਰਦਾਈ ਵਰਤਦੀ ਰਹੀ। ਮਿਲਕ ਬਦਾਮ ਅਤੇ ਰੋਜ਼ਾਨਾ ਸੇਬ, ਕੇਲੇ ਅਤੇ ਸੰਤਰਿਆਂ ਦਾ ਪ੍ਰਸ਼ਾਦ ਵੀ ਵਰਤਦਾ ਰਿਹਾ।

ਸੂਬਾ ਕਰਤਾਰ ਸਿੰਘ ਜੀ ਦਾ ਸਮੁੱਚਾ ਪਰਵਾਰ ਮਾਤਾ ਹਰਜਿੰਦਰ ਕੌਰ, ਪੁੱਤਰ ਗੁਰਨਾਮ ਸਿੰਘ ਅਤੇ ਨਿਸ਼ਾਨ ਸਿੰਘ ਆਦਿ ਬੱਚੇ ਧੀਆਂ ਜਵਾਈਆਂ ਸਮੇਤ ਸਤਿਗੁਰੂ ਉਦੇ ਸਿੰਘ ਜੀ ਦਾ ਲੱਖ-ਲੱਖ ਸ਼ੁਕਰਾਨਾ ਕਰਦੇ ਹਨ ਜਿਨਾਂ ਨੇ ਹੋਲੇ ਮਹੱਲੇ ਦੀ ਸੇਵਾ ਬਖਸ਼ੀ ਵੀ ਅਤੇ ਨਿਰਵਿਘਨ ਸੇਵਾ ਸੰਪੂਰਨ ਵੀ ਹੋ ਗਈ। ਆਪ ਸਾਰੇ ਸ੍ਰੀ ਮਾਤਾ ਜੀ ਦੇ ਵੀ ਸ਼ੁਕਰਗੁਜ਼ਾਰ ਹਨ ਜਿਨਾਂ ਨੇ ਲੰਗਰ ਦੀ ਸੇਵਾ ਕੀਤੀ, ਕਰਵਾਈ, ਦਾਲਾ, ਭਾਜਾ, ਪ੍ਰਸ਼ਾਦੇ ਅਤੇ ਪਦਾਰਥ ਸਮੇਂ ਸਿਰ ਤਿਆਰ ਹੋ ਸੱਕੇ ਅਤੇ ਸਮੂਹ ਸਿਖਾਂ ਸੇਵਕਾਂ ਸੇਵਾਦਾਰਾਂ ਦੇ ਵੀ ਧੰਨਵਾਦੀ ਹਨ ਜਿਨਾਂ ਦਿਨ ਰਾਤ ਇਕ ਕਰਕੇ ਸੇਵਾ ਕੀਤੀ ਅਤੇ ਮੇਲਾ ਸਫਲ ਹੋਇਆ।

ਮੇਲੇ ਦੇ ਭੋਗ ਉਪਰੰਤ ਕੈਨੇਡਾ ਜਾ ਕੇ ਗੁਰਨਾਮ ਸਿੰਘ ਨੇ ਵਟਸਐਪ ਤੇ ਅਰਜ਼ ਲਿਖਕੇ ਸ੍ਰੀ ਸਤਿਗੁਰੂ ਦਾ ਸ਼ੁਕਰਾਨਾਂ ਕੀਤਾ- ਗੁਰਨਾਮ ਸਿੰਘ ਨੇ ਸਮੂਹ ਪ੍ਰਵਾਰ ਵਲੋਂ ਗੁਰੂ ਚਰਨਾਂ ਵਿੱਚ ਬੇਨਤੀ ਲਿਖੀ :

'ਦੀਨ ਦਿਆਲ ਸਤਿਗੁਰੂ ਸੱਚੇ ਪਾਤਸ਼ਾਹ ਜੀਓ,

ਆਪ ਜੀ ਦੇ ਪਾਵਨ ਚਰਨ-ਕੰਵਲਾਂ ਤੇ ਨਮਸਕਾਰ,

ਪ੍ਰਵਾਨ ਕਰਨੀ ਜੀ।

ਗਰੀਬ ਨਿਵਾਜ ਆਪ ਜੀ ਅਪਾਰ ਕਿਰਪਾ ਕੀਤੀ, ਜੋ ਪਹਿਲੇ ਹੋਲੇ ਮਹੱਲੇ ਦੀ ਸੇਵਾ ਦੀ ਅਰਦਾਸ ਪ੍ਰਵਾਨ ਕੀਤੀ, ਸਮੱਰਥਾ ਬਖਸ਼ੀ ਅਤੇ ਉੱਦਮ ਬਖਸ਼ ਕੇ ਸੇਵਾ ਕਰਵਾ ਵੀ ਲਈ, ਜਿੰਨੀ ਕੁ ਸੇਵਾ ਹੋ ਸੱਕੀ ਉਹ ਆਪ ਜੀ ਦੀ ਕਿਰਪਾ ਨਾਲ ਹੀ ਹੋ ਸੱਕੀ, ਜਿਹੜੀਆਂ ਕਮੀਆਂ ਰਹੀਆਂ ਉਹ ਸਾਡੀ ਕਮਜ਼ੋਰੀ ਦੀਆਂ ਹਨ ਜੀ ਕਿਰਪਾ ਕਰੋ ਸਾਡੀਆਂ ਖਾਮੀਆਂ ਨਾ ਵੇਖਦੇ ਹੋਏ ਇਸੇ ਤਰ੍ਹਾਂ ਹੀ ਸਾਡੇ ਤੇ ਰਹਿਮਤ ਬਖਸ਼ਿਸ਼ ਰੱਖਿਓ, ਜਨਮਾਂ-ਜਨਮਾਤਰਾਂ ਤੱਕ ਪ੍ਰਵਾਰ ਨੂੰ ਹਮੇਸ਼ਾ ਸਿੱਖੀ ਸਿਦਕ ਬਖਸ਼ੋ।

ਆਪ ਜੀ ਦੇ ਚਰਨਾਂ ਦੇ ਸੇਵਕ

ਗੁਰਨਾਮ ਸਿੰਘ ਅਤੇ ਪ੍ਰਵਾਰ।

ਸ੍ਰੀ ਸਤਿਗੁਰੂ ਜੀ ਵਲੋਂ ਜਵਾਬੀ ਕਿਰਪਾ ਸੰਦੇਸ਼ :

''ਤੁਹਾਡੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਤ ਕਿਰਪਾ ਹੈ। ਕਿਰਪਾ ਤੋਂ ਬਿਨਾਂ ਸੇਵਾ ਨਹੀਂ ਹੋ ਸਕਦੀ। ਤੁਸੀਂ ਮੇਲਾ ਵੀ ਕਰਵਾਇਆ ਅਤੇ ਹੱਥੀਂ ਸੇਵਾ ਵੀ ਕੀਤੀ, ਇਹ ਨਿਰਮਾਣਤਾ ਹੀ ਸਿੱਖੀ ਦੀ ਨਿਸ਼ਾਨੀ ਹੈ। ਬੱਚਿਆਂ ਤੇ ਵੀ ਕਿਰਪਾ ਹੈ। ਨਿਸ਼ਾਨ ਸਿੰਘ, ਮਾਤਾ ਅਤੇ ਬੀਬੀਆਂ ਨੂੰ ਸਤਿ ਸ੍ਰੀ ਅਕਾਲ, ਬੱਚਿਆਂ ਨੂੰ ਪਿਆਰ।''

ਗੁਰਨਾਮ ਸਿੰਘ ਨੇ ਕੋਟਾਨ-ਕੋਟਿ ਧੰਨਵਾਦ ਕਰਕੇ ਪਰਵਾਰ ਵਲੋਂ ਸਤਿਗੁਰੂ ਜੀ ਦਾ ਸ਼ੁਕਰਾਨਾ ਕੀਤਾ। ਇਸੇ ਤਰ੍ਹਾ ਪ੍ਰਵਾਰ ਵਲੋਂ ਸ੍ਰੀ ਮਾਤਾ ਗੁਰਸ਼ਰਨ ਕੌਰ ਜੀ ਦਾ ਵੀ ਸੇਵਾ ਸਹਿਯੋਗ ਅਤੇ ਰਹਿਮਤ ਲਈ ਸ਼ੁਕਰਾਨਾ ਕੀਤਾ ਅਤੇ ਅਰਜ ਕੀਤੀ ਕਿ- ਮਾਤਾ ਜੀਓ, ਅਸੀਸ ਬਖਸ਼ੋ, ਸੇਵਾ ਦੀ, ਸਿਮਰਨ ਦੀ ਅਤੇ ਹਮੇਸ਼ਾਂ ਵਾਸਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਸ੍ਰੀ ਚਰਨਾ ਤੇ ਪ੍ਰੀਤ ਅਤੇ ਪ੍ਰਤੀਤ ਬਣੀ ਰਹੇ।

ਸਤਿਗੁਰੂ ਸੱਚੇ ਪਾਤਸ਼ਾਹ ਦੀ ਬਖਸ਼ਿਸ਼ ਦੇ ਪਾਤਰ ਗੁਰਸਿੱਖਾਂ ਵਾਸਤੇ ਸਾਹਿਬ ਸਤਿਗੁਰੂ ਰਾਮ ਦਾਸ ਜੀ ਦੇ ਉਚਾਰਨ ਗੁਰਵਾਕ ਹਨ

ਧੰਨੁ ਧੰਨੁ ਸੋ ਗੁਰਸਿਖੁ ਕਹੀਐ

ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮ ਲਇਆ॥

**ਮੋਬਾ: 9417601321**



Sri Satguru Jagjit Singh Ji eLibrary NamdhariElibrary@gmail.com

ਪਰਮਾਤਮਾ ਦੀ ਪਰਮ ਸ਼ਕਤੀ 'ਦੇਵੀ ਭਗਉਤੀ' ਦੇ ਪਰਾ ਰੂਪ ਦਾ ਹੈ। ਦੂਜੇ ਚਰਿਤ੍ਰ ਤੋਂ ਲੈ ਕੇ ਚਾਰ ਸੌ ਚਾਰ ਚਰਿਤ੍ਰ ਤਕ ਪਦਾਰਥਕ ਜਾਂ ਭੌਤਿਕ ਸੰਸਾਰ ਹੈ। ਮਨੋਬਿਰਤੀਆਂ ਤੇ ਉਨ੍ਹਾਂ ਦੇ ਪ੍ਰਗਟਾਵੇ ਦੇ ਨਾਨਾ ਰੂਪ ਹਨ। ਮਨੁੱਖ ਦੇ ਉਥਾਨ-ਪਤਨ ਦੇ ਕਿੱਸੇ ਹਨ। ਫਿਰ ਚਾਰ ਸੌ ਪੰਜਵਾਂ ਤੇ ਅੰਤਿਮ ਚਰਿਤ੍ਰ 'ਮਹਾਕਾਲ' ਦਾ ਹੈ ਜੋ ਨਰ ਨਾਰ ਦਾ, ਸ਼ਿਵ ਸ਼ਕਤੀ ਦੇ ਸਮਰਸ ਰੂਪ, ਅਰਧ ਨਾਰੀਸ਼ਵਰ ਦਾ ਰੂਪ ਹੈ। ਇਸ ਅੰਤਿਮ ਚਰਿਤ੍ਰ ਵਿਚ ਮੁਖੀ-ਧਿਰ ਜਗਤ-ਮਾਤਾ ਭਗਵਤੀ 'ਕੁੰਡਲਿਨੀ' ਹੈ। ਸੰਸਾਰ ਦੇ ਛਿਣ-ਭੰਗਰ ਅਨੰਦ ਅਧੀਨ ਕਈ ਪ੍ਰਕਾਰ ਦੇ ਵਰਤਾਰਿਆਂ ਤੋਂ ਬਾਅਦ ਇਸ ਅੰਤਿਮ ਚਰਿਤ੍ਰ ਵਿੱਚ ਮਨੁੱਖ ਦੀ ਉਰਧਮੁਖੀ ਯਾਤਰਾ ਦਾ ਵਰਨਣ ਹੈ। ਇਸ ਯਾਤਰਾ ਵਿਚ ਜੀਵ ਦੇ ਬ੍ਰਹਮ ਨਾਲ ਮਿਲਣ ਦੀ, ਪ੍ਰਕਿਰਤੀ ਦੇ ਪੁਰਸ਼ ਨਾਲ ਮੇਲ ਦੀ, ਜਾਂ ਕਾਲ ਦੇ ਮਹਾਕਾਲ ਨਾਲ ਮਿਲਣ ਦੀ, ਤਮੰਨਾ ਹੈ ਤੇ ਉਸ ਮਿਲਾਪ ਵਿਚੋਂ ਉਪਜਣ ਵਾਲੇ ਸਦੀਵੀ ਅਨੰਦ ਦੀ ਪ੍ਰਾਪਤੀ ਲਈ ਯਤਨ ਹੈ। ਹਾਂ, 'ਕੁੰਡਲਿਨੀ' ਇਸ ਚਰਿਤ੍ਰ ਵਿਚ ਮੌਜੂਦ ਹੈ ਤੇ ਆਪਣੀ ਪੂਰੀ ਮਹਿਮਾ ਨਾਲ ਪ੍ਰਕਾਸ਼ਿਤ ਹੈ। ਉਂਜ ਹੈ ਉਹ ਵੀ ਪ੍ਰਤੀਕਾਤਮਕ ਹੀ।" ਇਹ ਲੇਖ ਕਾਫੀ ਵਿਸ੍ਰਿਤ ਹੈ ਤੇ ਭਾਰਤੀ ਜੀ ਨੇ ਇਸਨੂੰ ਇਨ੍ਹਾਂ ਸ਼ਬਦਾਂ ਨਾਲ ਸਮੇਟਿਆ ਹੈ--"ਇੰਞ, ਇਹ ਚਾਰ ਸੌ ਪੰਜਵਾਂ ਚਰਿਤ੍ਰ ਸਤਿਗੁਰਾਂ ਨੇ (ਮਹਾਂ ਮੋਹ ਰੂਪੀ ਰਾਕਸ਼ ਦਾ ਸਿਰ ਕੱਟ ਕੇ) ਜਿਸ ਮਹਾਕਾਲ ਦੀ ਉਸਤਤਿ ਵਿਚ ਸੰਪੂਰਨ ਕੀਤਾ ਹੈ ਤੇ ਉਨ੍ਹਾਂ ਦੀ ਕਿਰਪਾ ਤੇ ਸਹਾਇਤਾ ਦੀ ਯਾਚਨਾ ਕੀਤੀ ਹੈ- ਉਹ ਮਹਾਕਾਲ 'ਖੜਗਧੁਜ ਪਤੀ-ਪ੍ਰਮੇਸ਼ਵਰ' ਵੀ ਹੈ ਤੇ ਕਿਰਪਾ ਕਰਨ ਵਾਲੀ 'ਜਗ-ਮਾਤਾ' ਵੀ ਹੈ। ਇਹ 'ਮਹਾਕਾਲ' ਦਾ ਸਾਮਰਸ ਰੂਪ ਹੈ ਜੋ ਅਲਿੰਗ ਹੈ, ਅਦਵੈਯ ਹੈ।"

ਉੱਪਰ ਆਏ 'ਮਹਾਕਾਲ' ਸ਼ਬਦ ਦੇ ਅਰਥ ਵੀ ਸਾਨੂੰ, ਸ੍ਰੀ ਦਸਮ ਗ੍ਰੰਥ ਦੇ 'ਬਚਿਤ੍ਰ ਨਾਟਕ' ਵਿਚਲਾ ਇਹ ਸ਼ਬਦ-- "ਹੇਮਕੁੰਟ ਪਰਬਤ ਹੈ ਜਹਾਂ॥ ਸਪਤਸ੍ਰਿੰਗ ਸੋਭਿਤ ਹੈ ਤਹਾਂ॥ ...ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾਕਾਲ ਕਾਲਕਾ ਆਰਾਧੀ॥" ਚੇਤੇ ਕੀਤਿਆਂ ਸਪਸ਼ਟ ਹੋ ਜਾਂਦੇ ਹਨ ਅਤੇ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ 'ਬਚਿਤ੍ਰ ਨਾਟਕ' ਤੇ 'ਚਰਿਤ੍ਰੋ ਪਖਿਆਨ' ਦੋਵੇਂ ਹੀ ਸ੍ਰੀ ਦਸਮੇਸ਼ ਜੀ ਦੀਆਂ ਰਚਨਾਵਾਂ ਹਨ। ਇਸ ਪੁਸਤਕ ਵਿਚ ਸ਼ਾਮਿਲ 'ਦੁਰਗਾ' ਤੇ 'ਕਾਲੀ' ਲੇਖ ਵੀ ਉਪਰੋਕਤ ਵਿਆਖਿਆ ਦੀ ਰੌਸ਼ਨੀ ਵਿਚ ਸਪਸ਼ਟ ਹੋ ਜਾਂਦੇ ਹਨ।

**ਨਾਭਾ ਜੀ ਦੇ 'ਮਹਾਨ ਕੋਸ਼' ਵਿਚ 'ਕੁੰਡਲਨੀ/ਕੁੰਡਲਿਨੀ' ਸ਼ਬਦ ਦੀ ਵਿਆਖਿਆ ਇੰਜ ਕੀਤੀ ਗਈ ਹੈ:** ਤੰਤ੍ਰਸ਼ਾਸਤ੍ਰ ਅਤੇ ਯੋਗਮਤ ਅਨੁਸਾਰ ਇੱਕ ਨਾੜੀ, ਜੋ ਸੁਖਮਨਾ ਨਾੜੀ ਦੀ ਜੜ੍ਹ ਵਿਚ ਕਿਵਾੜਰੂਪ ਹੋ ਕੇ ਰਹਿੰਦੀ ਹੈ, ਸਾਢੇ ਤਿੰਨ ਕੁੰਡਲ (ਚੱਕਰ) ਮਾਰ ਕੇ ਸੱਪ ਦੀ ਤਰ੍ਹਾਂ ਸੌਣ ਕਾਰਣ ਇਸ ਦਾ ਨਾਉਂ 'ਕੁੰਡਲਿਨੀ' ਹੈ, ਯੋਗਾਭਯਾਸ ਨਾਲ ਜਾਗਦੀ ਹੈ ਅਤੇ ਸੁਖ਼ਮਨਾ ਦੇ ਰਸਤੇ ਦਸਮਦੁਆਰ ਨੂੰ ਜਾਂਦੀ ਹੈ, ਜਿਉਂ ਜਿਉਂ ਇਹ ਉੱਪਰ ਨੂੰ ਚੜ੍ਹਦੀ ਹੈ, ਤਿਉਂ ਤਿਉਂ ਯੋਗੀ ਨੂੰ ਆਨੰਦ ਆਉਂਦਾ ਹੈ। ਕੁੰਡਲਿਨੀ ਨੂੰ ਦਸਮ-ਦੁਆਰ ਵਿਚ ਠਹਿਰਾਉਣਾ ਅਤੇ ਉਸ ਨੂੰ ਫੇਰ ਹੇਠਾਂ ਨਾ ਉਤਰਣ ਦੇਣਾ ਏਹੀ ਯੋਗੀ ਦੀ ਪੂਰਣ ਸਿੱਧੀ ਹੈ। ਇਸ ਦਾ ਨਾਉਂ 'ਭੁਜੰਗਮਾ' ਭੀ ਹੈ।

ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ 'ਜਪੁ' ਜਾਂ 'ਜਪੁਜੀ ਸਾਹਿਬ' ਅੰਦਰ ਆਏ ਪੰਜ ਅਧਿਆਤਮਕ ਖੰਡਾਂ ਦੇ ਸਮੂਹ ਨੂੰ ਹੀ ਭਾਰਤੀ ਜੀ ਨੇ 'ਜਪੁਜੀ ਦਾ ਸਾਧਨਾ ਖੰਡ' ਆਖਿਆ ਹੈ ਅਤੇ ਬਹੁਤ ਸੁੰਦਰ, ਗੁਰਬਾਣੀ-ਅਧਾਰਿਤ ਤੇ ਤਾਰਕਿਕ ਦ੍ਰਿਸ਼ਟੀਕੋਣ ਰਾਹੀਂ ਐਸੀ ਗਿਆਨ-ਵਰਧਕ ਵਿਆਖਿਆ ਕੀਤੀ ਹੈ ਜੋ ਹੋਰ ਸਭਨਾਂ ਟੀਕਾਕਾਰਾਂ ਦੇ ਯਤਨਾਂ ਨਾਲੋਂ ਬਿਲਕੁਲ ਭਿੰਨ ਤੇ ਵਿਲੱਖਣ ਹੈ।

ਲੇਖ 'ਅਜਪਾ-ਜਾਪ ਜਪੈ ਮੁਖਿ ਨਾਮ' ਸਾਧਕ ਪੁਰਸ਼ਾਂ ਤੇ ਅਸਲੀ ਨਾਮ-ਅਭਿਆਸੀਆਂ, ਰੱਬ ਦੇ ਰੰਗ ਵਿਚ ਰੰਗੀਆਂ ਭਜਨੀਕ ਰੂਹਾਂ ਦੇ ਮਾਰਗ ਦਾ ਲਖਾਇਕ ਹੈ। ਇਹ 'ਸਿਰਲੇਖ' ਵੀ ਗੁਰੂ ਨਾਨਕ ਜੀ ਦੀ ਬਾਣੀ (ਬਿਲਾਵਲ ਮਹਲਾ ਪਹਿਲਾ ਥਿਤੀ) ਵਿਚੋਂ ਲਈ ਗਈ ਇਕ ਤੁਕ ਹੈ। ਭਾਰਤੀ ਜੀ ਦਾ ਇਹ ਲੇਖ ਆਮ ਪਾਠਕਾਂ ਵਾਸਤੇ ਨਹੀਂ, ਉਚੇਰੀ ਸਮਝ, ਉੱਚੀ ਬਿਰਤੀ ਅਤੇ 'ਸਹਿਜ-ਅਵਸਥਾ' ਵਾਲੇ ਪਾਠਕਾਂ ਲਈ ਹੈ। ਜਿਨ੍ਹਾਂ ਨੂੰ ਪ੍ਰਭੂ ਦੇ ਸੱਚੇ ਨਾਮ ਦੀ ਭੁੱਖ ਲੱਗੀ ਹੋਵੇ ਤੇ ਸਹੀ ਜਾਗ ਵੀ ਲੱਗੀ ਹੋਵੇ, ਉਹ ਹੀ ਨਿਰੰਤਰ ਆਤਮ-ਮੰਥਨ ਦੁਆਰਾ ਪ੍ਰਮਾਤਮਾ ਨੂੰ ਮਿਲ ਸਕਦੇ ਹਨ। ਅਧਿਆਤਮ-ਮਾਰਗ ਕਠਿਨ ਭਾਵੇਂ ਲੱਗੇ ਪਰ ਸਤਿਗੁਰੂ ਦੀ ਕਿਰਪਾ ਨਾਲ ਆਸਾਨ ਬਣ ਜਾਂਦਾ ਹੈ। ਸੱਚ-ਸੁੱਚ-ਸੰਜਮ, ਸੰਤੋਖ, ਦਇਆ, ਧਰਮ, ਨਿਰਮਾਣਤਾ ਤੇ ਸੰਪੂਰਨ ਸਮਰਪਣ ਸਹਿਤ ਇਕੋ-ਇਕ ਸੱਚੇ ਮਾਲਕ ਦੀ ਰਜ਼ਾ ਵਿਚ ਸਦਾ ਰਾਜ਼ੀ ਰਹਿਣਾ ਤੇ ਸਾਵਧਾਨ, ਇਕਾਗਰ-ਚਿੱਤ ਹੋ ਕੇ ਸਵਾਸ-ਸਵਾਸ 'ਪਰਮ-ਪੁਰਖ, ਦਾ ਨਾਮ ਜੱਪਣਾ, ਇਸ ਮਾਰਗ ਦੇ ਮਾਰਗੀਆਂ ਦੀ ਰੀਤ ਹੈ। ਨਾਮ-ਸਿਮਰਨ ਕਰਨ ਵਾਲਿਆਂ ਦੀਆਂ ਅਵਸਥਾਵਾਂ ਵਿਚੋਂ 'ਅਜਪਾ-ਜਾਪ' ਉਹ ਉੱਚੀ ਅਧਿਆਤਮਕ ਅਵਸਥਾ ਹੈ ਜਦੋਂ ਸਾਧਕ ਦਾ ਤਨ-ਮਨ, ਰਸਨਾ ਸਮੇਤ ਰੋਮ-ਰੋਮ, ਉਸ ਅਕਾਲ ਪੁਰਖ ਦੇ ਨਾਮ ਨੂੰ ਧਿਆਉਣ ਲਗ ਪੈਂਦਾ ਹੈ। ਸਾਧਕ ਸਰੀਰ ਪੱਖੋਂ ਸੁੱਤਾ ਹੋਇਆ ਵੀ ਸਦਾ 'ਜਾਗ੍ਰਿਤ' ਅਵਸਥਾ ਵਿਚ ਰਹਿੰਦਾ ਹੈ। ਗੁਰ-ਆਦੇਸ਼ ਵੀ ਹੈ – 'ਇਸ ਜਗ ਮਹਿ ਜੋ ਜਾਗ੍ਰਿਤ ਰਹੈ॥ ਸਾਬਤ ਵਸਤੁ ਉਹ ਅਪਨੀ ਲਹੈ॥' ਪਰੰਤੂ, ਇਹੋ ਜਿਹੇ ਭਜਨੀਕ 'ਸਾਧਕ' ਹੁੰਦੇ ਵਿਰਲੇ ਹੀ ਹਨ।

'ਮਹਾਨ ਕੋਸ਼' ਵਿਚ ਨਾਭਾ ਜੀ ਨੇ 'ਅਜਪਾ-ਜਾਪ' ਦਾ ਭਾਵ-ਅਰਥ 'ਰਸਨਾ, ਸਵਾਸ ਆਦਿ ਦੀ ਸਹਾਇਤਾ ਬਿਨਾ ਕੇਵਲ ਚਿੱਤਵ੍ਰਿਤੀ ਦੁਆਰਾ ਕੀਤਾ ਜਾਪ' ਦੱਸਿਆ ਹੈ। ਆਪਣੀ ਬਾਣੀ 'ਸ਼ਬਦ ਹਜ਼ਾਰੇ ਵਿਚ ਦਸਮੇਸ਼ ਜੀ ਦਾ ਵਾਕ-"ਆਤਮ ਉਪਦੇਸ ਭੇਸ ਸੰਜਮ ਕੋ ਜਾਪ ਸੁ ਅਜਪਾ ਜਾਪੈ" ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿਚਲੇ ਪ੍ਰਮਾਣਾਂ ਨਾਲ ਪੂਰੀ ਤਰ੍ਹਾਂ ਇਕਸੁਰ ਹੈ। ਯਥਾ---ਉਲਟਿ ਕਮਲੁ ਅੰਮ੍ਰਿਤ ਭਰਿਆ ਇਹੁ ਮਨੁ ਕਤਹੁ ਨ ਜਾਇ॥ ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥ (ਵਾਰ ਮਲ੍ਹਾਰ ਕੀ ਮਹਲਾ ਪਹਿਲਾ, ਪੰਨਾ 1291)

ਮਾਤਾ ਚੰਦ ਕੌਰ ਜੀ ਦੀ ਗੱਲ ਕੀ ਦੱਸਾਂ
ਮਮਤਾ ਦੀ ਮੂਰਤ ਭੈਣੀ ਸਾਹਿਬ ਦੀ ਸ਼ਾਨ।

ਸੇਵਾ ਲੰਗਰ ਵਿਚ ਹੱਥੀਂ ਆਪ ਉਹ ਕਰਦੀ
ਨਾਲੇ ਭੈਣੀ ਸਾਹਿਬ ਦਾ ਕਰਾਵੇ ਨਵ-ਨਿਰਮਾਣ।

ਬਖਸ਼ਸ਼ ਇਸ ਮਾਂ ਤੋਂ ਸੀ ਸਭ ਨੂੰ ਮਿਲਦੀ
ਸਭ ਦੀ ਸਾਂਝੀ ਸੀ ਉਹ ਮਾਂ।

ਸਭ ਦੇ ਹਿੱਸੇ ਵਿਚ ਆਉਂਦੀ ਸੀ
ਇਸਦੇ ਪਿਆਰ ਦੀ ਠੰਡੀ ਛਾਂ

-ਗੁਰਮੀਤ ਕੌਰ 'ਮੀਤ'



Sri Satguru Jagjit Singh Ji eLibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
ਧੰਨ ਸਤਿਗੁਰੂ ਜਗਜੀਤ ਸਿੰਘ ਜੀ

18-2-2022

(ਸਤਿਗੁਰੂ ਉਦੇ ਸਿੰਘ ਜੀ ਦਿੱਲੀ ਵਿਖੇ ਵਰਤਮਾਨ ਹਿੰਦੁਸਤਾਨ ਦਫਤਰ ਵਿਚ ਪ੍ਰੋ. (ਡਾ.) ਕੁਲਦੀਪ ਸਿੰਘ ਮੁੱਖੀ ਇਤਿਹਾਸ ਵਿਭਾਗ ਅਤੇ ਚੇਅਰ ਪ੍ਰੋ. ਸਤਿਗੁਰੂ ਰਾਮ ਸਿੰਘ ਸੈਂਟਰਲ ਯੂਨੀਵਰਸਿਟੀ ਆਫ ਪੰਜਾਬ, ਬਠਿੰਡਾ ਵਲੋਂ ਸੰਪਾਦਤ 'ਵਿਸ਼ੇ-ਸੂਚੀ ਵਰਤਮਾਨ ਹਿੰਦੁਸਤਾਨ' ਪੁਸਤਕ 'ਤੇ ਸਰਬ ਸ਼ਕਤੀਮਾਨ ਵਾਸਤੇ ਅਸ਼ੀਰਵਾਦ ਸ਼ਬਦ ਲਿਖਣ ਦੀ ਕਿਰਪਾਲਤਾ ਕੀਤੀ। ਪ੍ਰਸਤੁਤ ਹੈ ਇਸ ਪੁਸਤਕ ਵਿਚੋਂ ਕੁਝ 'ਵਰਤਮਾਨ ਹਿੰਦੁਸਤਾਨ' ਬਾਰੇ। - ਸੰਪਾਦਕ )

# 'ਨਵਾਂ ਹਿੰਦੁਸਤਾਨ' ਦੀ ਰਾਖ਼ 'ਚੋਂ ਉਪਜਿਆ 'ਵਰਤਮਾਨ ਹਿੰਦੁਸਤਾਨ'

- ਸਰਬ ਸ਼ਕਤੀਮਾਨ



ਸਾਡੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਜੀ ਨੂੰ ਜਿੱਥੇ, ਲਿਖਣ-ਪੜ੍ਹਣ ਅਤੇ ਲੈਕਚਰ ਕਰਨ ਦਾ ਬਹੁਤ ਸ਼ੌਕ ਸੀ, ਉੱਥੇ ਪੱਤਰਕਾਰੀ ਦਾ ਸ਼ੌਕ ਵੀ ਜਨੂੰਨ ਦੀ ਹੱਦ ਤਕ ਸੀ। ਉਹ ਪਹਿਲਾਂ, ਨਾਮਧਾਰੀ ਸਮਾਜ ਦੇ ਕੇਂਦਰੀ ਅਖ਼ਬਾਰ 'ਸਤਿਜੁਗ' ਅਤੇ ਉਪਰੰਤ ਭਾਰਤ ਦੀ ਰਾਜਧਾਨੀ ਦਿੱਲੀ ਤੋਂ ਨਿੱਜੀ ਪੰਜਾਬੀ ਅਖ਼ਬਾਰ 'ਨਵਾਂ ਹਿੰਦੁਸਤਾਨ' ਦਾ ਪ੍ਰਕਾਸ਼ਨ ਕਰਦੇ ਹੋਏ, 10 ਅਪ੍ਰੈਲ 1966 ਨੂੰ, ਇਸ ਫ਼ਾਨੀ ਸੰਸਾਰ ਨੂੰ ਸਤਿ ਸ੍ਰੀ ਅਕਾਲ ਬੁਲਾ ਗਏ। ਲਾਇਲਪੁਰੀ ਜੀ ਦੇ ਛੋਟੇ ਭਰਾਤਾ ਡਾ. ਅਮਰ ਭਾਰਤੀ ਜੀ ਵੀ, ਸਾਹਿਤ ਅਤੇ ਪੱਤਰਕਾਰਿਤਾ ਦੇ ਖ਼ੇਤਰ ਵਿਚ, ਇਕ ਚਮਕਦਾ ਸਿਤਾਰਾ ਸਾਬਤ ਹੋਏ ਅਤੇ 14 ਅਪ੍ਰੈਲ 2004 ਵਿਚ ਦੇਹ-ਅਵਸਾਨ ਕਰ ਗਏ। ਭਾਰਤੀ ਹੁਰਾਂ ਦੇ ਸਮਕਾਲੀ ਹੋਣ ਸਦਕਾ ਅਤੇ ਸਾਡੇ ਸਭ ਤੋਂ ਵੱਡੇ ਭਰਾਤਾ ਐੱਸ.ਐੱਸ. ਮਨਧੀਰ ਵੀ, ਅਪਣੇ ਪਿਤਾ ਦੇ ਪੱਤਰਕਾਰੀ ਵਿਰਸੇ ਨੂੰ, ਆਪਣੀ ਸਮਰੱਥਾ ਅਨੁਸਾਰ ਸੰਭਾਲਣ ਦਾ ਯਤਨ ਕਰਦੇ ਰਹੇ। ਬੇਸ਼ਕ ਮੈਂ ਭਰਾਵਾਂ ਚੋਂ ਸਭ ਤੋਂ ਛੋਟਾ ਸਾਂ, ਪਰ ਆਪਣੇ ਵੱਡਿਆਂ ਦੀ ਜਨੂੰਨ ਦੀ ਹਦ ਤੱਕ ਸਾਹਿਤ ਅਤੇ ਪੱਤਰਕਾਰਿਤਾ ਲਈ ਸਮਰਪਣ ਭਾਵਨਾ, ਮੇਰੇ ਦਿਲੋ ਦਿਮਾਗ 'ਚ ਘਰ ਕਰ ਗਈ। ਆਪਣੇ ਵੱਡਿਆਂ, ਖ਼ਾਸ ਕਰਕੇ ਆਪਣੇ ਪਿਤਾ ਲਾਇਲਪੁਰੀ ਜੀ ਨੂੰ ਮੈਂ, ਜਿਸ ਤਰ੍ਹਾਂ ਪੱਤਰਕਾਰੀ ਸਫਰ ਵਿਚ, ਆਪਣੇ ਜੀਵਨ ਦੀ ਅਹੂਤੀ ਦੇਂਦਿਆਂ ਵੇਖਿਆ ਸੀ, ਉਸ ਤੋਂ ਡਰਦਿਆਂ, ਪਿਤਾ ਦੇ ਦੇਹਾਂਤ ਤੋਂ 22 ਸਾਲ ਤੱਕ ਜੁਅੱਰਤ ਨਹੀਂ ਕਰ ਸਕਿਆ ਕਿ ਪੱਤਰਕਾਰੀ ਖ਼ੇਤਰ ਨੂੰ ਅਪਣਾਅ ਸਕਾਂ। ਦੂਸਰੇ ਬੰਨੇ, ਇਨ੍ਹਾਂ 22 ਸਾਲਾਂ 'ਚ ਮੈਂ ਮਹਿਸੂਸ ਕਰਦਾ ਰਿਹਾ ਕਿ ਸਾਹਿਤਕ, ਧਾਰਮਕ, ਰਾਜਨੀਤਕ, ਅਤੇ



Sri Satguru Jagjit Singh Ji eLibrary NamdhariElibrary@gmail.com

ਸਮਾਜਕ ਸਰਗਰਮੀਆਂ, ਜਿਵੇਂ ਬਿਲਕੁਲ ਸਥਿਰ ਜਿਹੀਆਂ ਹੋ ਗਈਆਂ ਹਨ। ਫਿਰ ਇਕ ਦਿਨ ਮੇਰੇ ਮਿੱਤਰ ਉਸਤਾਦ ਹਰਭਜਨ ਸਿੰਘ ਨੇ ਮੈਨੂੰ ਅਹਿਸਾਸ ਕਰਵਾਇਆ ਕਿ ਸਤਿਗੁਰੂ ਜਗਜੀਤ ਸਿੰਘ ਜੀ 'ਨਵਾਂ ਹਿੰਦੁਸਤਾਨ' ਦੇ ਬੰਦ ਹੋਣ ਨੂੰ, ਬੜਾ ਮਹਿਸੂਸ ਕਰਦੇ ਹਨ। ਸੋ, ਸ਼ਾਇਦ ਸਤਿਗੁਰੂ ਜੀ ਨੇ, ਮੇਰੇ ਮਨ ਵਿਚ ਵੱਸਕੇ, ਮੈਨੂੰ ਹਲੂਣਾ ਜਿਹਾ ਦਿੱਤਾ ਹੋਵੇ। ਸਿੱਟੇ ਵਜੋਂ 'ਨਵਾਂ ਹਿੰਦੁਸਤਾਨ' ਦੇ ਲੜੀ ਰੂਪ, 'ਵਰਤਮਾਨ ਹਿੰਦੁਸਤਾਨ' ਹਫ਼ਤਾਵਾਰ ਦੀ ਪ੍ਰਕਾਸ਼ਨਾ ਆਰੰਭ ਦਿੱਤੀ। ਅਪ੍ਰੈਲ 1988 ਦਾ ਪਹਿਲਾ ਅੰਕ, ਲਾਇਲਪੁਰੀ ਜੀ ਨੂੰ ਸਮਰਪਣ ਕੀਤਾ। ਅੱਗੋਂ ਵੀ ਅਪ੍ਰੈਲ ਅੰਕ ਲਾਇਲਪੁਰੀ ਜੀ ਅਤੇ 2004 ਤੋਂ ਬਾਅਦ,

ਦੋਵੇਂ ਵਿਦਵਾਨ ਭਰਾਵਾਂ : ਲਾਇਲਪੁਰੀ ਜੀ ਅਤੇ ਡਾ. ਅਮਰ ਭਾਰਤੀ ਜੀ ਨੂੰ ਸਮਰਪਣ ਹੁੰਦਾ ਹੈ। 'ਵਰਤਮਾਨ ਹਿੰਦੁਸਤਾਨ' ਦੇ ਕੁੱਝ ਇਕ ਅੰਕ ਹੀ ਪ੍ਰਕਾਸ਼ਤ ਹੋਏ ਸਨ ਕਿ ਜਿੱਥੇ ਪਾਠਕਾਂ ਸਨੇਹੀਆਂ ਨੇ ਚਿੱਠੀ-ਪੱਤਰ ਰਾਹੀਂ, ਏਸ ਪੱਤਰਕਾਰੀ ਸਫ਼ਰ 'ਤੇ ਚਲਦੇ ਰਹਿਣ ਵਾਸਤੇ ਉਤਸਾਹਿਤ ਕੀਤਾ, ਉੱਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਵਰਦ-ਹਸਤ ਸਿਰ 'ਤੇ ਰਖਦਿਆਂ, ਔਰੰਗਾਬਾਦ ਨਿਵਾਸੀ ਠੇਕੇਦਾਰ ਹਰਭਜਨ ਸਿੰਘ ਹੁਰਾਂ ਵੱਲੋਂ 2000 ਰੁਪਏ, ਇਸ ਅਖ਼ਬਾਰ ਦੀ ਸਹਾਇਤਾ ਵਜੋਂ ਕੱਢੀ ਮਾਇਆ, ਆਪਣੇ ਨਿੱਜੀ ਸਕੱਤਰ, ਸੰਤ

ਤਰਸੇਮ ਸਿੰਘ ਰਾਹੀਂ ਮੇਰੇ ਤੱਕ ਪਹੁੰਚਾ ਦਿੱਤੀ। ਇਸ ਸਤਿਗੁਰੂ-ਸਹਾਇਤਾ ਅਤੇ ਹੋਰ ਸਤਿਗੁਰੂ-ਕਿਰਪਾ ਨੇ, ਅਜਿਹੀ ਜਾਗ ਲਗਾਈ ਕਿ ਹੁਣ ਤੱਕ 'ਵਰਤਮਾਨ ਹਿੰਦੁਸਾਤਨ' ਦਾ ਪ੍ਰਕਾਸ਼ਨ-ਸਫਰ ਜਾਰੀ ਹੈ। ਏਥੇ ਇਹ ਖੁਸ਼ੀ ਵੀ ਜ਼ਾਹਰ ਕਰ ਦਿਆਂ ਕਿ ਸਮੇਂ-ਸਮੇਂ ਸਤਿਗੁਰੂ ਜੀ, ਇਸ ਅਖ਼ਬਾਰ ਨੂੰ ਗਹੁ ਨਾਲ ਪੜ੍ਹਦੇ ਵੀ ਰਹੇ। ਜਿਸ ਨਾਲ ਮਨ ਨੂੰ ਬਹੁਤ ਸੰਤੁਸ਼ਟੀ ਮਹਿਸੂਸ ਹੁੰਦੀ।

'ਵਰਤਮਾਨ ਹਿੰਦੁਸਤਾਨ' ਦੇ ਪਹਿਲੇ ਅੰਕ ਵਿਚ ਜਿੱਥੇ ਮੈਂ, ਆਪਣੇ ਸੰਪਾਦਕੀ ਰਾਹੀਂ, ਪਾਠਕਾਂ ਨੂੰ ਇਹ ਦੱਸਕੇ ਸੰਤੁਸ਼ਟੀ ਪ੍ਰਾਪਤ ਕੀਤੀ ਕਿ 'ਵਰਤਮਾਨ ਹਿੰਦੁਸਤਾਨ' ਕਿਉਂ ਪ੍ਰਕਾਸ਼ਤ ਕਰ ਰਿਹਾ ਹਾਂ। ਉੱਥੇ ਡਾ. ਅਮਰ ਭਾਰਤੀ ਹੁਰਾਂ ਵੱਲੋਂ ਮਿਲੇ ਲਿਖਤੀ ਅਸ਼ੀਰਵਾਦ ਨੇ ਮੇਰੇ 'ਚ ਅਗਲੇ ਸਫ਼ਰ ਵਾਸਤੇ ਖ਼ੂਬ ਊਰਜਾ ਭਰ ਦਿੱਤੀ। ਇਸ ਤੋਂ ਇਲਾਵਾ ਮੇਰੇ ਇਸ ਪੱਤਰਕਾਰੀ ਸਫ਼ਰ ਨੂੰ ਸੁਖ਼ਾਲਾ ਕਰਨ ਲਈ ਪਾਠਕਾਂ, ਸਨੇਹੀਆਂ, ਮਿੱਤਰਾਂ ਅਤੇ ਮਾਣਯੋਗ ਵਿਦਵਾਨਾਂ ਅਤੇ ਹੋਰ ਸਾਹਿਤਕਾਰਾਂ ਵੱਲੋਂ ਚਿੱਠੀ-ਪੱਤਰ ਰਾਹੀਂ ਭਰਵਾਂ ਹੁੰਗਾਰਾਂ ਮਿਲਦਾ ਰਿਹਾ। ਕੁੱਝ ਇਕ ਸੱਜਣਾਂ-ਮਿੱਤਰਾਂ ਵੱਲੋਂ ਮਿਲੀਆਂ ਉਤਸਾਹ-ਵਰਧਕ ਟਿੱਪਣੀਆਂ ਦੀਆਂ ਕੁੱਝ ਕੁ ਸਤਰਾਂ ਪੇਸ਼ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ :

ਦਵਿੰਦਰ ਸਿੰਘ ਗਿੱਲ 'ਜੀਆ ਨਥਾ' ਨੇ ਲਿਖਿਆ : 'ਪਹਿਲੇ ਪਰਚੇ ਨੇ ਦੱਸ ਦਿੱਤਾ ਹੈ ਕਿ ਇਸਦਾ ਭਵਿਖ ਕੀ ਹੋਵੇਗਾ?' ਸਵਰਨ ਸਿੰਘ ਸਨੇਹੀ ਹੁਰਾਂ ਦੀ ਲਿਖਤ ਵਿਚ

ਸੀ : ''ਲੇਖਣੀ ਵਿਚ ਨਿਰੰਤਰਤਾ ਅਤੇ ਲਿਖਤ ਵਿਚ ਸੱਚਾਈ ਹੈ।'' ਪੰਜਾਬ ਸਰਕਾਰ ਦੇ ਮੈਗਜ਼ਿਨ 'ਜਾਗਰਤੀ' ਦੇ ਐਡੀਟਰ ਸ੍ਰ. ਬਲਜੀਤ ਸਿੰਘ ਬੱਲੀ ਹੁਰਾਂ ਦੀ ਚਿੱਠੀ ਵਿਚ

ਸੀ : ''ਸੰਤ ਮੰਗਲ ਸਿੰਘ ਜੀ ਦੀ ਫੁਲਵਾੜੀ ਦੇ ਫੁੱਲਾਂ ਨੇ ਤਾਂ ਆਪਣਾ ਹੁਸਨ 'ਤੇ ਆਪਣੀ ਮਹਿਕ ਨੂੰ ਵਧਾਉਣਾ ਹੀ ਹੈ।'' ਸੰਤ ਜਗਦੀਸ਼ ਸਿੰਘ, ਸੰਪਾਦਕ 'ਵਰਿਆਮ' ਦੇ ਸ਼ਬਦ

ਸਨ : ''ਭਾਰਤ ਦੀ ਰਾਜਧਾਨੀ 'ਚੋਂ ਅਜਿਹਾ ਅਖ਼ਬਾਰ ਨਿਕਲਣਾ ਹੀ, ਇਸ ਦੀਆਂ ਸੰਭਾਵਨਾਵਾਂ ਨੂੰ ਵਿਸ਼ਾਲ ਕਰਦਾ ਹੈ। ਪੰਜਾਬੀ ਦਾ ਅਖ਼ਬਾਰ ਕਢੱਣ ਦਾ ਮਜ਼ਾ ਹੀ ਇਹ ਹੈ ਕਿ ਇਸ ਨਾਲ ਮਰਨਾ ਪੈਂਦਾ ਹੈ ....।'' ਬਾਵਾ ਸਿੰਘ ਮਾਨਪੁਰੀ: ਵਰਤਮਾਨ ਹਿੰਦੁਸਤਾਨ ਬੜੇ ਸਖ਼ਤ ਤੇ ਕਰੜੇ ਦੌਰ 'ਚੋਂ ਗੁਜ਼ਰ ਰਿਹਾ ਹੈ। ਇਸ ਨੂੰ ਬਿਆਨ ਕਰਨਾ, ਅਸਲ ਵਿਚ ਜੇਲ੍ਹ ਦੀ ਹਵਾ ਖਾਣਾ ਹੈ।'' ਕਰਤਾਰ ਸਿੰਘ ਅਰੋੜਾ ਦੇ ਕਹਿਣ ਮੁਤਾਬਕ: ਨਵਾਂ ਹਿੰਦੁਸਤਾਨ ਬਚਪਨ ਦੇ ਥਪੇੜੇ ਖਾਂਦਾ ਹੋਇਆ, ਆਪਣੇ ਪੈਰਾਂ 'ਤੇ ਖਲੋ ਗਿਆ, ਪਰ ਜਵਾਨੀ ਵਿਚ ਹੀ ਕੁੱਝ ਪਿਛਾਂਹ-ਖਿੱਚੂ ਤਾਕਤਾਂ ਦੀ ਮਿਹਰਬਾਨੀ ਸਦਕਾ, ਕਾਲ ਦੀ ਗੋਦ ਵਿਚ ਚਲਾ ਗਿਆ। ਆਸ ਕਰਦਾ ਹਾਂ 'ਵਰਤਮਾਨ ਹਿੰਦੁਸਤਾਨ' ਕਿਸੇ ਧੜੇਬੰਦੀ ਵਿਚ ਨਾ ਪੈ ਕੇ, ਨਿਰਪੱਖ ਹੋ

ਕੇ, ਨਿਰੋਲ ਸਾਹਿਤਕ ਅਤੇ ਸਮਾਜਕ ਗੱਲ ਕਰਦਾ ਰਹੇਗਾ।'' ਨਰਿੰਜਨ ਸਿੰਘ ਜਿਓਤੀ ਅਨੁਸਾਰ : ਹਨੇਰੀਆਂ ਦੇ ਝੱਖੜ ਐਸੇ ਝੁੱਲੇ ਕਿ 'ਨਵਾਂ ਹਿੰਦੁਸਤਾਨ' ਬੂਟਾ ਜੜ੍ਹੋਂ ਪੁੱਟਿਆ ਗਿਆ। ਜਾਂ ਇੰਝ ਕਹਿ ਲਵੋ ਕਿ ਮਾਰੂਥਲ ਦੀਆਂ ਸੜਦੀਆਂ-ਬਲਦੀਆਂ ਹਵਾਵਾਂ ਤੇ ਤਪਸ਼ ਨੇ, ਉਸਨੂੰ ਸਾੜ ਸਵਾਹ ਕਰ ਦਿੱਤਾ। ਤੁਸਾਂ 22 ਸਾਲ ਬਾਅਦ, ਫੇਰ ਉਸਨੂੰ ਪਾਣੀ ਦੇਣਾ ਸ਼ੁਰੂ ਕੀਤੈ। ਉਸ 'ਚੋਂ ਕਰੂੰਬਲਾਂ ਫੁਟ ਪਈਆਂ ਨੇ। .... ਪਰਚੇ ਦੀ ਦਿੱਖ ਤੇ ਸੁਭਾਅ ਚੰਗੈ, ਪ੍ਰਭਾਵ ਪਾਉਂਦੈ, ਪੱਤਰੇ ਫੋਲੀਏ ਤਾਂ, ਤਾਂ ਵੀ ਚੰਗਾ ਲੱਗਦੈ। ਪੱਤਰਾਂ ਵਿਚੋਂ ਪਿਆ ਇਹ ਪੱਤਰ, ਆਪਣਾ ਵੱਖਰਾ ਮੁੱਲ ਪਵਾਏਗਾ। ਜਾਂ ਤੇ ਪਾਠਕ ਦੀ ਨਜ਼ਰ ਇਹਦੇ 'ਤੇ ਜਾ ਪਏਗੀ ਜਾਂ ਇਹ ਆਪਣਾ ਸਿਰ ਚੁੱਕ ਕੇ , ਪਾਠਕ ਦੀ ਨਜ਼ਰ ਨੂੰ ਫੜ ਲਏਗਾ ਤੇ ਉਹਦੇ ਨਾਲ ਗੱਲਾਂ ਕਰੇਗਾ....।'' ਗੁਰਭਜਨ ਸਿੰਘ (ਸਾਬਕਾ ਸਕਤਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਜੀ ਦਾ ਕਹਿਣਾ ਸੀ: ਭਾਵੇਂ ਕੁੱਝ ਦੇਰ ਨਾਲ, ਪਰ ਸੰਤ ਮੰਗਲ ਸਿੰਘ ਦੀ ਯਾਦ ਨੂੰ 'ਵਰਤਮਾਨ ਹਿੰਦੁਸਤਾਨ' ਦਾ ਪ੍ਰਕਾਸ਼ਨ, ਇਕ ਅਤਿ ਢੁੱਕਵੀਂ ਭੇਂਟ ਹੈ। ਤੁਹਾਡੀ ਹਿੰਮਤ ਦੀ ਦਾਦ ਦਿੰਦਾ ਹਾਂ – ਸਤਿਗੁਰੂ ਜੀ ਕਿਰਪਾ ਕਰਨ ਅਤੇ ਕਾਮਯਾਬੀਆਂ ਹਾਸਲ ਕਰਦੇ ਹੋਏ ਅੱਗੇ ਵੱਧਦੇ ਚਲੋ।'' ਪ੍ਰਤਾਪ ਸਿੰਘ ਦਾਰਾ ਕੋਟੀ (ਪੰਜਾਬ ਭਵਨ ਦਿੱਲੀ) ਨੇ ਲਿਖਿਆ : 'ਰੋਜ਼ਾਨਾ ਅਖ਼ਬਾਰਾਂ ਤੇ ਰਸਾਲਿਆਂ 'ਚ ਛਪਦਾ ਲੇਖਕ ਅਮਰਜੀਤ ਬਟਾਲਵੀ, ਤੁਹਾਨੂੰ ਇੰਨਾ ਸਹਿਯੋਗ ਕਿਵੇਂ ਦੇ ਰਿਹਾ ਹੈ! ਪਰ ਇਹ ਸਭ ਤੁਹਾਡੀ ਮਿਹਨਤ ਦਾ ਹੀ ਫ਼ਲ ਹੈ।'' ਪ੍ਰੋ. ਤਾਰਾ ਸਿੰਘ ਅਨਜਾਣ ਲਿਖਦੇ ਹਨ : ''10 ਅਪ੍ਰੈਲ 1966 ਨੂੰ ਸੰਤ ਮੰਗਲ ਸਿੰਘ ਲਾਇਲਪੁਰੀ ਜੀ ਦੀ ਜੀਵਨ ਖੇਡ ਮੁੱਕ ਗਈ, ਪਰ ਪੱਤਰਕਾਰੀ ਰਾਹੀਂ, ਕਲਮ ਰਾਹੀਂ, ਜਿਹੜੀ ਖੇਡ ਉਨ੍ਹਾਂ ਨੇ ਸ਼ੁਰੂ ਕੀਤੀ ਸੀ, ਜਿਹੜੀ ਤਬਦੀਲੀ ਦੀ 'ਆਸ ਦੀ ਕਿਰਨ', ਉਨ੍ਹਾਂ ਨੂੰ ਰੁਸ਼ਨਾਉਂਦੀ ਰਹੀ, ਜਿਹੜੀ ਕਲਮ ਸਾਧਾਰਨ ਪਾਠਕ ਨੂੰ ਰਾਹ ਦਿਖਾਉਂਦੀ ਰਹੀ, ਉਹ ਕਲਮ, ਰੁੱਕੀ ਨਹੀਂ, ਅਗੋਂ ਚਲਦੀ ਰਹੀ...।''

ਸ੍ਰੀ ਪਿਆਰਾ ਸਿੰਘ ਐਮ. ਏ. ਦੇ ਸ਼ਬਦਾਂ 'ਚ : ''ਵਰਤਮਾਨ ਹਿੰਦੁਸਤਾਨ ਦੇ ਅਗਸਤ ਤੇ ਸਤੰਬਰ 2007 ਦੇ ਅੰਕ, ਸੰਪਾਦਨ ਕਲਾ ਦਾ ਉੱਚਾ ਪੱਧਰ ਪੇਸ਼ ਕਰਦੇ ਹਨ। ਅਗਸਤ ਅੰਕ ਵਿਚ, ਪੂਰੇ ਮੁਖ ਪੰਨੇ ਦੇ ਰੰਗੀਨ ਬਲਾਕ ਨੂੰ ਅਜਿਹੀ ਤਰਤੀਬ ਵਿਚ ਰਖਿਆ ਗਿਆ ਹੈ ਕਿ ਆਪਣੇ ਅਤੇ ਪਰਾਏ ਇਕ-ਮਿਕ ਹੋ ਗਏ ਹਨ...। ਸੁੰਦਰ ਤੇ ਸੁਚੱਜੀ ਸੰਪਾਦਨ ਕਲਾ ਦੀ ਵਧਾਈ।'' ਜੁਲਾਈ 2011 ਦੇ ਅੰਕ ਵਿਚ ਛਪੀ ਸਮੱਗਰੀ ਬਾਰੇ ਪ੍ਰੋ. ਪਿਆਰਾ ਸਿੰਘ ਐਮ.ਏ. ਟਿੱਪਣੀ ਕਰਦੇ ਹਨ ਕਿ : ''ਇਤਿਹਾਸਕ ਢੰਗ ਨਾਲ, 'ਵਰਤਮਾਨ ਹਿੰਦੁਸਤਾਨ' ਦੇ ਅਜੋਕੇ ਸੰਪਾਦਕ, ਸਰਬ ਸ਼ਕਤੀਮਾਨ ਨੇ ਆਪਣੇ ਪੁਰਖਿਆਂ ਦੀ, ਜਿਵੇਂ ਪੀੜ੍ਹੀ-ਦਰ-ਪੀੜ੍ਹੀ ਚਰਚਾ ਕੀਤੀ ਹੈ, ਉਸ ਤੋਂ ਭਲੀਭਾਂਤ ਸਪੱਸ਼ਟਤਾ ਹੁੰਦੀ ਹੈ ਕਿ ਕਿੰਨੇ ਜੋਖ਼ਮ ਨਾਲ ਇਹ ਕਾਰਜ, ਵਿਰਾਸਤ ਦੀ ਸੰਭਾਲ ਦੇ ਆਦਰਸ਼ ਨੂੰ ਮੁਖ ਰਖ ਕੇ, ਦ੍ਰਿੜ ਰੂਪ ਵਿਚ ਨਿਭਾਇਆ ਜਾ ਰਿਹਾ ਹੈ....। ਪੱਤ੍ਰਿਕਾ ਦਾ ਰੰਗ-ਰੂਪ, ਹਰ ਰੂਪ, ਨਵਾਂ-ਨਿਵਕੇਲਾ ਹੁੰਦਾ ਹੈ। ਅੰਦਰਲੇ ਲੇਖ ਵੀ ਜਾਣਕਾਰੀ ਭਰਪੂਰ ਹੁੰਦੇ ਹਨ। ਇਹਨਾਂ ਲੇਖਾਂ ਵਿਚੋਂ ਧਰਮ ਅਤੇ ਸਮਾਜ ਬਾਰੇ ਕਾਫੀ ਜਾਣਕਾਰੀ ਮਿਲਦੀ ਹੈ। ''

ਉਤਸ਼ਾਹ ਵਰਧਕ ਇਨ੍ਹਾਂ ਟਿੱਪਣੀਆਂ ਤੋਂ ਸਹਿਜੇ ਹੀ ਅੰਦਾਜ਼ਾ ਲੱਗ ਜਾਂਦਾ ਹੈ ਕਿ ਮੇਰੇ ਪੱਤਰਕਾਰੀ ਸਫ਼ਰ ਨੂੰ, ਜਿਵੇਂ ਖੰਭ ਮਿਲ ਗਏ ਹੋਣ। ਦੂਸਰੇ ਬੰਨ੍ਹੇ ਉੱਘੇ ਲੇਖਕਾਂ ਅਤੇ ਵਿਚਾਰਵਾਨਾਂ ਨੇ, ਬਹੁਤ ਹੀ ਮਹੱਤਵਪੂਰਨ



Sri Satguru Jagjit Singh Ji eLibrary NamdhariElibrary@gmail.com

ਲਿਖਤਾਂ, ਇਸ ਅਖ਼ਬਾਰ ਵਿਚ ਛੱਪਣਯੋਗ ਮੰਨ ਲਈਆਂ। ਭਾਵੇਂ, ਮੈਂ ਆਪਣੇ ਪਹਿਲੇ ਅੰਕ ਵਿਚ ਲਿਖ ਤਾਂ ਦਿੱਤਾ ਸੀ ਕਿ ਸਾਡੇ ਪਾਸ ਵਿਆਪਕ ਲੇਖਕ ਵਰਗ ਹੈ, ਪਰ ਅੰਦਰੋਂ ਸੋਚ ਰਿਹਾ ਸੀ ਕਿ ਲੇਖਕ ਮਿਲਣਗੇ ਕਿੱਥੋਂ? ਇਹ ਸ਼ੰਕਾ ਜਲਦੀ ਹੀ ਮੁੱਕ ਗਈ, ਜਦੋਂ ਇਕ ਨਹੀਂ, ਦੋ ਨਹੀਂ, ਕਈ ਲੇਖਕਾਂ ਦੀਆਂ ਲਿਖਤਾਂ ਦੀ ਭਰਮਾਰ ਲੱਗ ਗਈ। ਜਿਨ੍ਹਾਂ ਵਿਚ ਮੋਹਨ ਸਿੰਘ ਬੈਰੀ, ਸਵਰਨ ਸਿੰਘ ਸਨੇਹੀ, ਰਾਜਵੰਤ ਸਿੰਘ ਰਾਣਾ, ਦਵਿੰਦਰ ਸਿੰਘ ਗਿੱਲ (ਜੀਆ ਨਥਾ), ਤਾਰਾ ਸਿੰਘ ਅਨਜਾਣ, ਪ੍ਰੀਤਮ ਸਿੰਘ ਕਵੀ, ਪ੍ਰੋ. ਜੁਗਿੰਦਰ ਸਿੰਘ, ਸ੍ਰੀ ਜਗਦੀਸ਼ ਕੌਸ਼ਲ, ਸ੍ਰੀ ਓ.ਪੀ. ਅਨੰਦ (ਅਸਿਸਟੈਂਟ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ), ਬਲਜੀਤ ਸਿੰਘ ਬੱਲੀ, ਐਡੀਟਰ 'ਜਾਗਰਤੀ', ਕਿਰਪਾਲ ਸਿੰਘ ਅਜ਼ਾਦ, ਨਰਿੰਜਨ ਸਿੰਘ ਸਾਥੀ, ਸਵਰਨ ਸਿੰਘ ਸ਼ਾਨ, ਹਰਿੰਦਰ ਪਤੰਗਾ, ਪ੍ਰੀਤਮ ਸਿੰਘ ਪੰਛੀ, ਚਾਨਣ ਗੋਬਿੰਦਪੁਰੀ, ਜੁਗਿੰਦਰ ਅਮਰ, ਸੁਰਜੀਤ ਜੋਬਨ ਆਦਿ, ਇਸ ਲੰਮੀ ਫ਼ਹਿਰਿਸ਼ਤ ਵਿਚ ਸ਼ਾਮਿਲ ਹਨ। ਇਸ ਤਰ੍ਹਾਂ, ਆਮ ਪਾਠਕਾਂ ਤੋਂ ਇਲਾਵਾ ਸਾਹਿਤਕਾਰਾਂ ਨਾਲ, ਮੇਰੀ ਜਾਣ-ਪਹਿਚਾਣ ਵਿਚ ਵਾਧਾ ਹੋਣ ਲੱਗ ਪਿਆ। ਦਿੱਲੀ ਦੀਆਂ ਸਾਹਿਤ ਸਭਾਵਾਂ ਵੱਲੋਂ, ਜਿੱਥੇ ਇਸ ਅਖ਼ਬਾਰ ਦਾ ਸਵਾਗਤ ਕੀਤਾ ਗਿਆ, ਉੱਥੇ ਮਾਣ-ਸਨਮਾਣ ਵੀ ਦਿੱਤਾ ਜਾਣ ਲੱਗ ਪਿਆ। ਜਿਸ ਦੇ ਕਾਬਲ, ਬੇਸ਼ਕ ਮੈਂ ਨਹੀਂ ਸਾਂ। ਸਮਾਜਕ ਸਭਾ-ਸੁਸਾਈਟੀਆਂ ਤੋਂ ਇਲਾਵਾ, ਰਾਜਨੀਤਕ ਲੀਡਰਾਂ ਅਤੇ ਨਾਮਵਰ ਸ਼ਖ਼ਸੀਅਤਾਂ ਨੇ ਵੀ, ਇਸ ਅਖ਼ਬਾਰ ਨੂੰ 'ਜੀ ਆਇਆਂ ਨੂੰ' ਆਖਿਆ। ਜਿਨ੍ਹਾਂ ਵਿਚ ਸਮੇਂ ਸਮੇਂ, ਦਿੱਲੀ ਦੇ ਮੁਖਮੰਤਰੀ ਸ੍ਰੀ ਮਦਨ ਲਾਲ ਖੁਰਾਣਾ, ਸ੍ਰੀ ਸਾਹਿਬ ਸਿੰਘ ਵਰਮਾ, ਸ੍ਰੀਮਤੀ ਸ਼ੀਲਾ ਦੀਖਸ਼ਤ, ਕੇਂਦਰੀ ਮੰਤਰੀ ਬਲਵੰਤ ਸਿੰਘ ਰਾਮੂਵਾਲੀਆ, ਡਾ. ਜਸਪਾਲ ਸਿੰਘ, ਡਾ. ਮਨਜੀਤ ਸਿੰਘ, ਸ੍ਰ. ਅਵਤਾਰ ਸਿੰਘ ਹਿੱਤ ਆਦਿ ਤੋਂ ਵਿਸ਼ੇਸ਼ ਤੌਰ 'ਤੇ ਮਾਣ-ਸਨਮਾਣ ਮਿਲਦਾ ਰਿਹਾ। ਭਾਰਤ ਦੇ ਮਾਣਯੋਗ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵੱਲੋਂ, ਅਖ਼ਬਾਰ ਦੇ ਪਹਿਲੇ ਸਾਲ, ਭਾਵ 1988 ਵਿਚ ਹੀ, ਪੱਤਰਕਾਰਤਾ ਅਵਾਰਡ ਦੇ ਕੇ ਮਾਣ ਦਿੱਤਾ ਗਿਆ। ਦਿੱਲੀ ਸਰਕਾਰ ਨੇ ਆਪਣਾ ਮਾਨਤਾ-ਪ੍ਰਾਪਤ ਰਿਪੋਰਟਰ ਘੋਸ਼ਿਤ ਕਰਕੇ ਪ੍ਰੈਸ ਕਾਰਡ ਬਣਾ ਦਿੱਤਾ। ਅਜਿਹੇ ਮਾਣਾਂ-ਸਨਮਾਣਾਂ ਦਾ ਸਿਲਸਲਾ, ਅਗੋਂ ਵੀ ਜਾਰੀ ਰਿਹਾ। ਜਿਸ ਵਿਚ,

'ਕੇਂਦਰੀ ਪੰਜਾਬੀ ਸਾਹਿਤ ਸੰਮੇਲਨ' ਵੱਲੋਂ, ਗੋਲਡਨ ਜੁਬਲੀ ਅਵਾਰਡ ਦੇ ਕੇ ਮਾਣ ਬਖ਼ਸ਼ਣਾ, ਸ਼ਾਮਿਲ ਹੈ। ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਕਰ ਕੰਵਲਾਂ ਨਾਲ ਕੂਕਾ, ਮੂਵਮੈਂਟ ਦੀ 150ਵੀਂ ਸ਼ਤਾਬਦੀ 'ਤੇ ਵਿਸ਼ੇਸ਼ ਸਨਮਾਣ ਪ੍ਰਾਪਤ ਹੋਣਾ। ਪੰਜਾਬੀ ਪ੍ਰਚਾਰਨੀ ਸਭਾ ਵੱਲੋਂ, 'ਅੰਤਰ-ਰਾਸ਼ਟਰੀ ਭਾਸ਼ਾ ਦਿਵਸ' ਅਵਸਰ 'ਤੇ ਸਾਲ-2012, ਸਾਲ-2014 ਅਤੇ ਸਾਲ-2015 ਦੇ ਸਨਮਾਣ-ਪੱਤਰ ਮਿਲਦੇ ਰਹੇ। ਨਾਲ ਹੀ ਨਾਮਧਾਰੀ ਸਮਾਜ ਦੇ ਵਿਭਿੰਨ ਸੰਗਠਨਾਂ ਵੱਲੋਂ ਮਾਣ-ਸਨਮਾਣ ਕਰਨ ਦਾ ਸਿਲਸਿਲਾ ਵੀ ਚਲਦਾ ਰਿਹਾ।

ਅਦਾਰਾ 'ਵਰਤਮਾਨ ਹਿੰਦੁਸਤਾਨ', ਖੁਸ਼ੀ ਪ੍ਰਗਟ ਕਰਨ ਵਿਚ ਸੰਕੋਚ ਨਹੀਂ ਕਰਦਾ ਕਿ ਇਸਨੇ ਨਾਮਵਰ ਲੇਖਕਾਂ ਦੀਆਂ ਰਚਨਾਵਾਂ, ਆਲੋਚਨਾਤਮਕ ਸੰਪਾਦਕੀਆਂ, ਵੱਡੇ-ਵੱਡੇ ਸੈਮੀਨਾਰਾਂ, ਮੇਲਿਆਂ, ਰਾਜਨੀਤਕ, ਧਾਰਮਕ, ਸਮਾਜਕ, ਸਾਂਸਕ੍ਰਿਤਕ ਸੰਮੇਲਨਾਂ ਦੀਆਂ ਰਿਪੋਰਟਾਂ ਅਤੇ ਵਕਤਿਆਂ ਵੱਲੋਂ ਪੇਸ਼ ਕੀਤੇ ਗਏ ਸੁਝਾਅ, ਇਸ ਅਖ਼ਬਾਰ ਅਤੇ ਮਗਰੋਂ ਮੈਂਗਜ਼ਿਨ ਵਿਚ ਸਮੇਂ ਸਮੇਂ ਪ੍ਰਕਾਸ਼ਤ ਕੀਤੇ ਹਨ। ਇਸ ਤੋਂ ਇਲਾਵਾ, ਸਤਿਗੁਰੂ ਜੀ ਵੱਲੋਂ ਦਰਸਾਏ ਦਿਸ਼ਾ-ਨਿਰਦੇਸ਼ਾਂ ਨੂੰ, ਆਪਣੀ ਲਿਖਤ ਦਾ ਸ਼ਿੰਗਾਰ ਬਣਾਇਆ ਹੈ:

ਇਕ ਸੰਪਾਦਕੀ ਵਿਚ ਸ੍ਰੀ ਅਮਰ ਭਾਰਤੀ ਜੀ ਮਹੱਤਵਪੂਰਨ ਵਿਚਾਰ ਪ੍ਰਗਟ ਕਰਦੇ ਹਨ : ''..... ਪੂਰੀ ਮਨੁਖ ਜਾਤੀ ਅਜ ਜਿਸ ਦਿਸ਼ਾ ਵਿਚ ਵਧਦੀ ਦਿਸ ਰਹੀ ਹੈ ਉਸਨੂੰ ਵੇਖਦਿਆਂ ਹੋਇਆਂ ਇਹ ਵੱਡੀ ਸਾਰੀ ਗੱਲ ਆਖਣੀ ਹੁਣ ਔਖੀ ਤੇ ਗੈਰ ਜ਼ਰੂਰੀ ਨਹੀਂ ਲਗਦੀ ਕਿ ਹੁਣ ਹੋਰ ਸੰਸਾਰ ਜੰਗ ਨਹੀਂ.....।''

ਇਕ ਸਮੇਂ ਸਤਿਗੁਰੂ ਜੀ, ਡਾ. ਅਮਰ ਭਾਰਤੀ ਬਾਰੇ ਬਚਨ ਕਰਦੇ ਹਨ, ਜਿਹੜਾ 18 ਮਾਰਚ 1983 ਵਿਚ ਅੰਕਿਤ ਹੈ : ''ਭਾਰਤੀ, ਭਾਰਤ ਦੀ ਬੜੀ ਕੀਮਤੀ ਅਮਾਨਤ ਹੈ, ਇਸਦੀ ਸੰਭਾਲ ਕਰਨੀ ਬਣਦੀ ਹੈ।'' ਅਗੋਂ ਭਾਰਤੀ ਜੀ ਦਾ ਸਮਰਪਣ ਅੰਕਤ

ਹੈ : ''ਭਾਰਤੀ ਆਪ ਜੀ ਦੀ (ਸਤਿਗੁਰੂ ਜੀ ਦੀ) ਧਰੋਹਰ ਹੈ। ਇਸਨੂੰ, ਜਿਵੇਂ ਚਾਹੋ, ਵਰਤ ਲਓ।''

ਅਜਿਹੇ ਸਤਿਗੁਰੂ ਜੀ ਦੇ ਨਿਰਦੇਸ਼ਾਂ ਤੋਂ ਇਲਾਵਾ ਜਗਦੀਸ਼ ਸਿੰਘ 'ਵਰਿਆਮ' ਹੁਰਾਂ ਨੂੰ, 'ਤਰਨ ਸਿੰਘ ਵਹਿਮੀ ਸਨਮਾਨ', ਭਾਰਤੀ ਜੀ ਨੂੰ ਰਾਸ਼ਟਰੀ 'ਸਾਹਿਤ ਅਕਾਦਮੀ ਅਵਾਰਡ' ਦਾ ਵੇਰਵਾ, ਹਰਿੰਦਰ ਪਤੰਗਾ ਵੱਲੋਂ 'ਵਰਿਆਮ ਇਕ ਸਰਵੇਖਣ', ਪ੍ਰੀਤਮ ਸਿੰਘ ਕਵੀ ਕ੍ਰਿਤ 'ਸਮਾਜਕ ਰਹਿਣ-ਸਹਿਣ ਤੇ ਵਰਤ-ਵਿਹਾਰ', ਡਾ. ਅਮਰ ਭਾਰਤੀ ਦੀ ਸੰਪਾਦਕੀ 'ਗਾਂਧੀ ਤੋਂ ਬਾਅਦ ਜਵਾਹਰ ਲਾਲ ਵੀ ਰੱਦ', ਐੱਸ.ਐੱਸ. ਮਨਧੀਰ ਲਿਖਤ 'ਸਤਿਗੁਰੂ ਜਗਜੀਤ ਸਿੰਘ ਦਾ ਸਫ਼ਲ ਅਪਰੇਸ਼ਨ' ਭਾਪਾ ਪ੍ਰੀਤਮ ਸਿੰਘ ਕ੍ਰਿਤ 'ਮਹਾਂਨੂਰ' ਗ੍ਰੰਥ ਦੀ ਸਮੀਖਿਆ, ਗੁਰਬਚਨ ਸਿੰਘ ਭੁਲਰ ਵੱਲੋਂ 'ਨਾਮਧਾਰੀ ਫ਼ਾਰਮ ਦੀ ਯਾਤਰਾ', ਐੱਸ.ਐੱਸ. ਮਨਧੀਰ ਵੱਲੋਂ ਸੰਤ ਗੁਰੂਬਚਨ ਸਿੰਘ ਚੰਡੀਗੜ੍ਹ ਦੇ ਨਾਮ ਖੁੱਲਾ ਪੱਤਰ, ਪੰਜਾਬੀ ਅਕਾਦਮੀ ਵੱਲੋਂ ਅਮਰ ਭਾਰਤੀ ਨੂੰ ਸਨਮਾਨ, ਭਾਰਤੀ ਜੀ ਵੱਲੋਂ ਕਿਸ਼ਤਵਾਰ 'ਭੈਣੀ ਸਾਹਿਬ ਇਕ ਲੰਮੀ ਯਾਤਰਾ' ਅਤੇ 'ਰਜਨੀਸ਼ ਦਾ ਅਸਲੀ ਰੂਪ ਕੀ ਹੈ' ਵਰਗੀਆਂ ਅਨੇਕ ਲੇਖਕਾਂ ਦੀਆਂ ਮਹੱਤਵਪੂਰਨ ਲਿਖਤਾਂ ਨੂੰ ਛਾਪਕੇ, ਆਪਣੇ ਪੱਤਰਕਾਰੀ ਸਫ਼ਰ ਨੂੰ ਸਫ਼ਲ ਕਰਨ ਦਾ ਯਤਨ ਕੀਤਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ 'ਵਰਤਮਾਨ ਹਿੰਦੁਸਤਾਨ' 'ਚ ਛਪੇ ਮੈਟਰ ਸੰਬੰਧੀ,

ਸਮੇਂ ਸਮੇਂ ਨੋਟਿਸ ਵੀ ਲੈਂਦੇ ਰਹੇ। ਇਹ ਗੱਲ, ਮੇਰੇ ਸਾਹਮਣੇ ਉਦੋਂ ਆਈ, ਜਦੋਂ ਮੈਂ ਬੜੀ ਖੁਸ਼ੀ ਪ੍ਰਗਟ ਕਰਦਿਆਂ, ਸਤਿਗੁਰੂ ਜੀ ਨੂੰ ਤਾਜ਼ਾ ਅਖ਼ਬਾਰ ਭੇਂਟ ਕੀਤੀ। ਉਸ ਵਿਚ ਇਕ ਖ਼ਬਰ, ਦੋ ਪਰਵਾਰਾਂ ਵਲੋਂ ਆਪਣੇ ਲੜਕੇ-ਲੜਕੀ ਦਾ ਅਨੰਦ ਕਾਰਜ ਕਰਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੀ ਸੀ। ਸਤਿਗੁਰੂ ਜੀ ਨੇ ਇਸ ਖ਼ਬਰ ਨੂੰ ਪੜ੍ਹਦਿਆਂ ਸਾਰ, ਆਪਣੇ ਵਿਨੋਦੀ ਲਹਿਜ਼ੇ ਵਿਚ ਮੈਨੂੰ ਅੱਪਡੇਟ ਕਰਦਿਆਂ ਕਿਹਾ ''ਇਹ ਰਿਸ਼ਤਾ ਤਾਂ, ਟੁੱਟ ਵੀ ਗਿਆ ਹੈ।''

ਇਕ ਵਾਰ ਜੁਲਾਈ 1993 ਦੇ ਅੰਕ ਵਿਚ, ਇਸ ਸੰਪਾਦਕ ਵੱਲੋਂ, 'ਨੌਜਵਾਨਾਂ ਦੇ ਸੰਕਲਪ ਦਾ ਪ੍ਰਤੀਕ, 'ਬੰਗਲੌਰ ਵਿਦਿਅਕ ਸੰਮੇਲਨ' ਦੀ ਤੀਸਰੀ ਕਿਸ਼ਤ ਛਪੀ। ਉਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਅੰਕਿਤ ਕੀਤੇ ਗਏ ਸਨ: ''ਜਿੱਥੇ ਦਾਜ ਮੰਗਣ, ਉੱਥੇ ਲੜਕੀ ਨਾ ਵਿਆਹੋ, ਜੇ ਵਿਆਹ ਹੋ ਚੁੱਕਾ ਹੈ, ਤਾਂ ਰਿਸ਼ਤਾ ਛਡਵਾ ਲਵੋ...।'' ਇਹ ਪੜ੍ਹਣ ਉਪਰੰਤ, ਸਤਿਗੁਰੂ ਜੀ ਨੇ ਇਸ ਸੰਪਾਦਕ ਨਾਲ ਬਚਨ ਕੀਤਾ ''ਕੀ ਮੈਂ ਏਨਾ ਸਖ਼ਤ ਕਹਿ ਗਿਆ ਸਾਂ!''

ਸਹਿਜੇ ਸਹਿਜੇ, ਭਾਰਤ ਦੀ ਰਾਸ਼ਟਰੀ 'ਸਾਹਿਤ ਅਕਾਦਮੀ', 'ਭਾਸ਼ਾ ਵਿਭਾਗ ਪੰਜਾਬ' ਦੀ ਦਿੱਲੀ ਯੂਨਿਟ, 'ਪੰਜਾਬੀ ਅਕਾਦਮੀ ਦਿੱਲੀ', 'ਕੇਂਦਰੀ ਪੰਜਾਬੀ ਸਾਹਿਤ ਸੰਮੇਲਨ', 'ਨਾਮਧਾਰੀ ਸਾਹਿਤ ਸਭਾ' ਸ੍ਰੀ ਜੀਵਨ ਨਗਰ, 'ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ', 'ਪੰਜਾਬੀ ਸਾਹਿਤ ਸਭਾ' ਦਿੱਲੀ ਅਤੇ ਸਮਾਂ ਪਾ ਕੇ ਹੋਂਦ ਵਿਚ

ਆਏ, 'ਪੰਜਾਬੀ ਲੋਕ ਮੰਚ', 'ਪੰਜਾਬੀ ਹੈੱਲਪ-ਲਾਈਨ' ਆਦਿ ਸਾਹਿਤ ਸਭਾਵਾਂ, ਇਸ ਅਖ਼ਬਾਰ ਨੂੰ ਮਾਨਤਾ ਦੇਂਦੇ ਗਏ। ਹਾਲਾਂਕਿ, ਇਨ੍ਹਾਂ ਸਭਾ ਸੁਸਾਇਟੀਆਂ ਦੇ ਪ੍ਰਬੰਧਕ ਵਰਗ ਵਿਚੋਂ, ਬਹੁਤਿਆਂ ਨੂੰ ਇਹ ਇਤਰਾਜ਼ ਜ਼ਰੂਰ ਹੁੰਦਾ ਕਿ ਇਹ ਅਖ਼ਬਾਰ, ਨਾਮਧਾਰੀ ਸਿੱਖ ਭਾਈਚਾਰੇ ਦੀ ਪ੍ਰਤੀਨਿਧਤਾ



Sri Satguru Jagjit Singh Ji eLibrary NamdhariElibrary@gmail.com

ਕਰਦਾ ਹੈ। ਇਕ ਸਮਾਂ ਤਾਂ ਅਜਿਹਾ ਆਇਆ ਜਦੋਂ, 'ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ' ਨੇ ਲਿਖਤੀ ਪੱਤਰ ਜਾਰੀ ਕਰ ਦਿੱਤਾ ਕਿ 'ਤੁਸੀਂ ਦੇਹਧਾਰੀ ਗੁਰੂ ਦਾ ਪ੍ਰਚਾਰ ਕਰਦੇ ਹੋ, ਤੁਹਾਡੀ ਸਹਾਇਤਾ (ਜਿਹੜੀ ਕਿ ਨਾ-ਬਰਾਬਰ ਹੀ ਸੀ) ਬੰਦ ਕੀਤੀ ਜਾਂਦੀ ਹੈ।' ਮੈਂ ਉਹ ਪੱਤਰ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੌਂਪ ਦਿੱਤਾ ਅਤੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ! ਮੈਨੂੰ 'ਸਰਟੀਫ਼ਿਕੇਟ' ਪ੍ਰਾਪਤ ਹੋਇਆ ਹੈ।

ਇਸ ਤਰ੍ਹਾਂ, ਇਹੋ ਜਿਹਾ ਵਿਰੋਧ, ਇਸ ਅਖ਼ਬਾਰ ਅਤੇ ਮਗਰੋਂ, ਮਾਸਕ ਰਸਾਲੇ ਨੂੰ ਵੀ ਭੁਗਤਣਾ ਪਿਆ। ਇਨ੍ਹਾਂ ਵਿਰੋਧਾਂ ਦੇ ਟਾਕਰੇ ਵਾਸਤੇ , ਜਿੱਥੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਰਦ-ਹਸਤ, ਸਿਰ 'ਤੇ ਰਿਹਾ ਉੱਥੇ ਦਿੱਲੀ ਯੂਨੀਵਰਸਿਟੀ ਦੇ ਪ੍ਰੋ. (ਡਾ.) ਮਨਜੀਤ ਸਿੰਘ ਹੁਰੀਂ (ਪੰਜਾਬੀ ਦੇ ਮੰਨੇ-ਪ੍ਰਮੰਨੇ ਵਿਦਵਾਨ ਅਤੇ ਮੁਖੀ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ) ਡੱਟ ਕੇ ਸਾਥ ਦੇਂਦੇ ਰਹੇ।

ਵੈਸੇ ਬੁਨਿਆਦੀ ਤੌਰ 'ਤੇ ਇਸ ਅਖ਼ਬਾਰ ਨੇ, ਨਾਮਧਾਰੀ-ਸਮਾਜ ਦੇ ਪ੍ਰਚਾਰ-ਪ੍ਰਸਾਰ ਵਾਸਤੇ, ਕਦੇ ਵੀ ਕੱਟਰਵਾਦ ਦਾ ਰਾਹ ਨਹੀਂ ਅਪਣਾਇਆ। ਇਹੀ ਮੁਖ ਕਾਰਨ ਰਿਹਾ, ਜੋ ਨਾ ਕੇਵਲ ਗੈਰ ਨਾਮਧਾਰੀ ਸਮਾਜ ਵਿਚ, ਇਸ ਅਖ਼ਬਾਰ ਅਤੇ ਮੈਗਜ਼ਿਨ ਦੀ ਪ੍ਰਤਿਸ਼ਠਾ ਬਣੀ ਰਹੀ, ਬਲਕਿ ਗੈਰ-ਨਾਮਧਾਰੀ ਲੇਖਕਾਂ ਅਤੇ ਪਾਠਕਾਂ ਦਾ ਮੌਖਿਕ ਅਤੇ ਲਿਖਤੀ ਰੂਪ ਵਿਚ ਕਹਿਣਾ ਸੀ ਕਿ ਉਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਸਥਾਪਤ 'ਨਾਮਧਾਰੀ ਸਿਖ ਸਮਾਜ' ਦੀ ਜਾਣਕਾਰੀ, ਕੇਵਲ ਇਸ ਅਖ਼ਬਾਰ 'ਵਰਤਮਾਨ ਹਿੰਦੁਸਤਾਨ' ਤੋਂ ਹੀ ਪ੍ਰਾਪਤ ਹੁੰਦੀ ਹੈ।

ਸਮਾਂ ਆਇਆ, ਸਪਤਾਹਕ ਅਖ਼ਬਾਰ ਨੇ, ਬਿਨਾਂ ਨਾਗਾ ਆਪਣੇ 4 ਸਾਲ ਪੁੱਗਾ ਲਏ ਸਨ। ਇਸਦੀ ਨਿਰੰਤਰਤਾ ਅਤੇ ਸਮੀਖਿਆ ਵਜੋਂ ਉੱਘੇ ਲੇਖਕ ਪ੍ਰੋ. ਤਾਰਾ ਸਿੰਘ ਅਨਜਾਣ ਨੇ ਇਕ ਆਰਟੀਕਲ ਲਿਖ ਕੇ ਦਿੱਤਾ, ਜੋ 1 ਮਈ 1992 ਦੇ ਸਪਤਾਹਕ ਅਖ਼ਬਾਰ ਵਿਚ ਛਪਿਆ ਹੈ। ਉਹ ਆਰਟੀਕਲ, ਇਸ ਤਤਕਰਾ-ਪੁਸਤਕ ਵਿਚ ਛਾਪਣਯੋਗ ਜਾਣਿਆ ਗਿਆ ਹੈ। ਜੇਕਰ ਤਤਕਰਾ, ਪੁਸਤਕ ਦੇ ਸੰਪਾਦਕ ਡਾ. ਕੁਲਦੀਪ ਸਿੰਘ ਹੁਰੀਂ ਠੀਕ ਸਮਝਣ ਤਾਂ।

ਹੁਣ ਤੱਕ ਦਾ ਅਖ਼ਬਾਰ-ਖਰਚਾ ਬਹੁਤਾ ਕਰਕੇ, ਮੈਂ ਆਪਣੇ ਛੋਟੇ ਜਿਹੇ 'ਦੀਪਿਕਾ ਪ੍ਰਿੰਟਿੰਗ ਪ੍ਰੈਸ' ਦੇ ਜਾਬ-ਵਰਕ ਆਦਿ ਵਿਚੋਂ ਕਰਦਾ ਆ ਰਿਹਾ ਸਾਂ। ਜਾਬ ਵਰਕ ਦੇ

ਬਜਾਏ, ਅਖ਼ਬਾਰ ਵੱਲ ਜ਼ਿਆਦਾ ਧਿਆਨ ਹੋਣ ਸਦਕਾ, ਪ੍ਰਿੰਟਿੰਗ ਪ੍ਰੈੱਸ ਦਾ ਕੰਮ -ਕਾਜ ਘਟਣਾ ਸ਼ੁਰੂ ਹੋ ਗਿਆ। ਸਪਤਾਹਕ ਅਖ਼ਬਾਰ ਨੇ ਹੁਣ, ਬੇਸ਼ਕ ਨਿਰੰਤਰ 8 ਸਾਲ ਪੂਰੇ ਕਰ ਲਏ ਹੋਏ ਸਨ। ਪਰ, ਆਰਥਕ ਪੱਖੋਂ, ਇਸ ਸਪਤਾਹਕ ਅਖ਼ਬਾਰ ਦੇ, ਸਾਹ ਮੁੱਕਣ ਲੱਗ ਪਏ। ਕਿਉਂਕਿ, ਵਪਾਰੀ ਵਰਗ ਜਾਂ ਸਰਕਾਰੀ ਵਰਗ, ਸਪਤਾਹਕ ਅਖ਼ਬਾਰ ਨੂੰ, ਇਸ਼ਤਿਹਾਰ ਦੇਣਾ, ਪਸੰਦ ਨਹੀਂ ਸਨ ਕਰਦੇ। ਸੋ, ਸਪਤਾਹਕ ਪਰਚਾ ਬੰਦ ਕਰਕੇ, ਆਮਦਨ ਵਧਾਉਣ ਦੇ ਪੱਖ 'ਤੇ, ਸੋਚਣਾ ਸ਼ੁਰੂ ਕਰ ਦਿੱਤਾ। ਇਕ ਸਮੇਂ, ਸਤਿਗੁਰੂ ਜੀ ਨੇ, ਮਾਇਆ ਦੇ ਏਸ ਪੱਖ 'ਤੇ ਮੇਰੇ ਨਾਲ, ਬਚਨ ਵੀ ਸਾਂਝਾ ਕੀਤਾ ਸੀ। ਜਿਸ ਵਿਚ, ਵਿਹਾਰਕ ਪੱਖ ਵੱਲ ਇਸ਼ਾਰਾ ਲੱਗਿਆ। ਕੁੱਝ ਇਕ ਨਾਲ ਵਿਚਾਰ-ਵਟਾਂਦਰੇ ਉਪਰੰਤ, ਇਹ ਫ਼ੈਸਲਾ ਲੈ ਲਿਆ ਗਿਆ ਕਿ ਇਸੇ ਸਪਤਾਹਿਕ 'ਵਰਤਮਾਨ ਹਿੰਦੁਸਤਾਨ' ਨੂੰ ਰੋਜ਼ਾਨਾ ਅਖ਼ਬਾਰ ਬਣਾ ਦਿੱਤਾ ਜਾਏ। ਤਾਂ ਕਿ ਵਪਾਰੀ ਵਰਗ ਅਤੇ ਸਰਕਾਰੀ ਇਸ਼ਤਿਹਾਰ, ਨਾ ਕੇਵਲ, ਅਖ਼ਬਾਰ ਦਾ ਖਰਚ

ਕੱਢਣਗੇ, ਬਲਕਿ ਹੋਰ ਆਮਦਨ ਵੀ ਹੋ ਸਕਦੀ ਹੈ। ਸੋ, 'ਵਰਤਮਾਨ ਹਿੰਦੁਸਤਾਨ', ਰੋਜ਼ਾਨਾ ਐਡੀਸ਼ਨ ਵਜੋਂ ਹੋਂਦ ਵਿਚ ਆ ਗਿਆ। ਬੜੀ ਜਲਦੀ ਹੀ ਆਮਦਨ ਵੀ ਹੋਣ ਲੱਗ ਪਈ। ਪਰ, ਸੀਮਿਤ ਸਾਧਨਾਂ ਸਦਕਾ, ਪਾਠਕਾਂ ਤੱਕ ਇਹ ਰੋਜ਼ਾਨਾ ਅਖ਼ਬਾਰ ਬਹੁਤ ਘੱਟ ਪਹੁੰਚਿਆ। ਨਾਲ ਹੀ ਨਾਮਧਾਰੀ ਸਿਧਾਂਤਾ ਦਾ ਪ੍ਰਚਾਰ-ਪ੍ਰਸਾਰ ਵੀ ਇਕਦਮ ਰੁੱਕ ਗਿਆ। 'ਵਰਤਮਾਨ ਹਿੰਦੁਸਤਾਨ', ਆਪਣਾ ਅਸਲ ਮਕਸਦ ਗਵਾ ਬੈਠਾ। ਆਮਦਨ ਤਾਂ ਆਉਣ ਲੱਗ ਪਈ, ਪਰ, ਮਨ ਬੇਚੈਨ ਜਿਹਾ ਰਹਿਣ ਲੱਗਾ ਕਿ ਆਪਣੇ ਪੰਥ, ਸਿੱਖੀ ਅਤੇ ਪੰਜਾਬੀਅਤ ਦੇ ਪ੍ਰਚਾਰ-ਪ੍ਰਸਾਰ ਨੂੰ ਮੁੜ ਕਿਵੇਂ ਬਹਾਲ ਕੀਤਾ ਜਾਵੇ। ਜਲਦੀ ਹੀ ਸਤਿਗੁਰੂ ਜੀ ਨੇ, ਹਿਰਦੇ 'ਚ ਵੱਸ ਕੇ, ਰਸਤਾ ਸੁਝਾ ਦਿੱਤਾ। ਕਿਉਂਕਿ, ਇਸ਼ਤਿਹਾਰਾਂ ਸਦਕਾ ਗੁਜ਼ਾਰੇ ਲਾਇਕ ਆਮਦਨ ਹੋਣ ਲੱਗ ਪਈ ਸੀ। ਸੋ, ਰੋਜ਼ਾਨਾ ਦੇ ਨਾਲ ਨਾਲ, ਸਾਲ 1996 ਵਿਚ ਮਹੀਨੇ ਵਾਰ ਮੈਗਜੀਨ 'ਵਰਤਮਾਨ ਹਿੰਦੁਸਤਾਨ' ਦਾ ਪ੍ਰਕਾਸ਼ਨ ਵੀ ਆਰੰਭ ਦਿੱਤਾ। ਪਰ, ਕੁੱਝ ਕੁ ਸਮਾਂ, ਸਾਲ ਦੇ ਪੂਰੇ ਅੰਕ ਨਾ ਕੱਢ ਸਕਿਆ। ਵੈਸੇ ਮੈਗਜ਼ੀਨ ਸ਼ੁਰੂ ਕਰਦਿਆਂ ਹੀ, ਉੱਘੇ ਲਿਖਾਰੀ ਡਾ. ਮਹੀਪ ਸਿੰਘ ਜੀ ਨੇ, ਆਪਣਾ ਰਾਜਨੀਤਕ-ਲੇਖ 'ਭਾਰਤ ਵਿਚ ਲੋਕਤੰਤਰ ਦੀ ਰਖਿਆ ਕਿਵੇਂ ਹੋਵੇ' ਛਪਣ ਹਿਤ ਭੇਜ ਦਿੱਤਾ। ਇਸ ਤਰ੍ਹਾਂ, ਸਮੇਂ ਸਮੇਂ ਹੋਰ ਵੱਡੇ ਲੇਖਕ ਵੀ ਅਜਿਹੀਆਂ ਲਿਖਤਾਂ ਨਾਲ ਜੁੜਦੇ ਗਏ। ਮਹੱਤਵਪੂਰਨ ਲੇਖਾਂ ਤੋਂ ਇਲਾਵਾ, ਹੋਰ ਸਾਹਿਤਕ ਸਰਗਰਮੀਆਂ ਤੇ ਨਾਲ ਨਾਲ, ਨਾਮਧਾਰੀ ਸਮਾਜ ਦੀਆਂ ਮਹੱਤਵਪੂਰਨ ਸਰਗਰਮੀਆਂ, ਮਹੱਤਵਪੂਰਨ ਤਸਵੀਰਾਂ ਸਹਿਤ ਮੈਗਜ਼ਿਨ ਦਾ ਸ਼ਿੰਗਾਰ ਬਣਨ ਲੱਗੀਆਂ। ਜਿਵੇਂ ਕਿ ਮਾਰਚ 2003 ਵਿਚ ਪ੍ਰੋਫੈਸਰ ਕ੍ਰਿਪਾਲ ਸਿੰਘ ਕਸੇਲ ਹੁਰਾਂ ਸਬੰਧੀ ਹੋਏ ਅਭਿਨੰਦਨ ਸਮਾਰੋਹ ਨੂੰ ਤਸਵੀਰਾਂ ਸਹਿਤ, ਪ੍ਰਮੁੱਖਤਾ ਨਾਲ ਛਾਪਿਆ ਗਿਆ।

ਮਾਸਕ ਪਰਚੇ ਵਿਚ ਛਪੀ ਸਤਿਗੁਰੂ ਉਦੇ ਸਿੰਘ (ਉਦੋਂ ਠਾਕੁਰ ਜੀ) ਵੱਲੋਂ ਗਰੀਬ ਪਰਿਵਾਰਾਂ ਨੂੰ ਮੁਫ਼ਤ ਮਕਾਨ ਦੇਣ ਦੀ ਜਾਣਕਾਰੀ ਨੇ, ਲੋਕ-ਹਿਤੂ ਨਾਮਧਾਰੀ ਅਤੇ ਗੈਰ- ਨਾਮਧਾਰੀ ਪਾਠਕਾਂ ਨੂੰ ਬੜਾ ਟੁੰਬਿਆ। ਜਿਸ ਪ੍ਰਤਿ ਗੈਰ-ਨਾਮਧਾਰੀ ਸੱਜਣਾਂ-ਮਿੱਤਰਾਂ ਨੇ, ਪ੍ਰਤੀਕ੍ਰਿਆ ਵੀ ਦਿੱਤੀ। ਇਸ ਸਭ ਕੁੱਝ ਨੇ ਮੈਨੂੰ ਬੜਾ ਉਤਸ਼ਾਹ ਦਿੱਤਾ। ਦੂਸਰੇ ਬੰਨੇ, ਸਤਿਗੁਰੂ ਜਗਜੀਤ ਸਿੰਘ ਜੀ ਨੇ ਕ੍ਰਿਪਾ ਦਾ ਅਜਿਹਾ ਮੀਂਹ ਵਰ੍ਹਾਇਆ ਕਿ ਵੱਡੀਆਂ ਜ਼ਰੂਰਤਾਂ ਨੂੰ ਜਿਵੇਂ, ਉਹਨਾਂ ਆਪਣੇ ਜ਼ਿੰਮੇ ਹੀ ਲੈ ਲਿਆ। ਮੇਰੀ ਧਰਮ ਪਤਨੀ ਗੁਰਮੀਤ ਕੌਰ ਹੁਣ ਮਰਹੂਮ ਦੇ ਹਾਰਟ ਦੀ ਸਫ਼ਲ ਬਾਈਪਾਸ ਸਰਜਰੀ, ਸਤਿਗੁਰੂ ਜੀ ਨੇ ਇਹ ਕਹਿਕੇ ਕਰਵਾ ਦਿੱਤੀ ਕਿ ''ਅਪਰੇਸ਼ਨ ਵੀ ਕਰਵਾਉਣਾ ਹੈ ਅਤੇ ਡਾ. ਤਰੇਹਣ ਦੀ ਨਿਗਰਾਨੀ ਹੇਠ, 'ਐੱਸਕਾਰਟ ਹਸਪਾਤਲ' ਵਿਚੋਂ ਹੀ ਕਰਵਾਉਣਾ ਹੈ।'' ਸਤਿਗੁਰੂ ਜੀ ਨੇ ਇਹ ਵੱਡਾ ਖ਼ਰਚਾ, ਸਤਿਗੁਰੂ ਉਦੇ ਸਿੰਘ ਜੀ (ਉਦੋਂ ਠਾਕੁਰ ਜੀ) ਦੇ ਜ਼ਿੰਮੇ ਪਾ ਦਿੱਤਾ। ਜਿਹੜਾ ਵਰਤਮਾਨ ਸਤਿਗੁਰੂ ਜੀ ਨੇ, ਬਾਖ਼ੂਬੀ ਨਿਭਾਇਆ ਵੀ।

ਹੁਣ ਸਮਾਂ, ਵੱਡੀ ਕਰਵਟ ਲੈ ਚੁੱਕਿਆ ਸੀ। ਛੋਟੀਆਂ ਪ੍ਰਿੰਟਿੰਗ ਪ੍ਰੈਸਾਂ ਦਾ ਕੰਮ, ਕੰਪਿਊਟਰ ਯੁੱਗ ਨੇ ਖ਼ਤਮ ਕਰ ਦਿੱਤਾ ਸੀ। ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ 'ਸੱਚੇ ਪਾਤਸ਼ਾਹ! ਕੰਪਿਊਟਰ ਯੁੱਗ ਨਾਲ ਜੋੜਣ ਦੀ ਕ੍ਰਿਪਾ ਕਰੋ।' ਸਤਿਗੁਰੂ ਜੀ ਨੇ, ਬਹੁਤ ਹੀ ਭਾਵੁਕ ਕਰ ਦੇਣ ਵਾਲਾ ਬਚਨ ਕੀਤਾ 'ਸ਼ੁਕਰ ਏ ਤੁਸੀਂ ਵੀ ਕੋਈ ਸੇਵਾ ਦੱਸੀ ਏ।' ਤੇ ਕੰਪਿਊਟਰ ਦੀ ਬਖ਼ਸ਼ਿਸ਼ ਕਰ ਦਿੱਤੀ। ਨਾਲ ਹੀ ਈਸਟ ਅਫ਼ਰੀਕਾ ਦੇ ਦੌਰੇ ਵਿਚ ਸੰਗ-ਸਾਥ ਬਖ਼ਸ਼ਿਆ। ਹੁਣ ਮਾਸਿਕ ਮੈਗਜ਼ੀਨ ਦਾ ਖ਼ਰਚਾ ਸੌਖਿਆਂ ਹੋਣ ਲੱਗ ਪਿਆ। ਨਾਲ ਹੀ ਕੁੱਝ ਕੁ ਮਹੀਨਿਆਂ ਦਾ ਖ਼ਰਚਾ, ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਅਰੂਸ਼ਾ, (ਤਨਜਾਨੀਆਂ) ਦੇ ਸੇਠ ਸ੍ਰੀ ਤਰਸੇਮ ਚੰਦ ਅਗਰਵਾਲ ਹੁਰਾਂ ਦੇ ਦਿੱਤਾ।

ਸਾਨੂੰ ਅਪ੍ਰੈਲ 2004 ਦਾ ਅੰਕ, ਭਾਰੀ ਮਨ ਨਾਲ ਛਾਪਣਾ ਪਿਆ। ਕਿਉਂ ਜੋ, ਸਾਡੇ ਪੱਤਰਕਾਰੀ ਸਫ਼ਰ ਦੇ ਮੁੱਖ ਸਹਿਯੋਗੀ, ਸਾਡੇ ਮਾਣਯੋਗ ਚਾਚਾ ਡਾ. ਅਮਰ ਭਾਰਤੀ ਜੀ, 14 ਅਪ੍ਰੈਲ ਨੂੰ, ਇਸ ਸੰਸਾਰ ਤੋਂ ਰੁਖ਼ਸਤ ਹੋ ਗਏ ਸਨ। ਇਸ ਅੰਕ ਵਿਚ, ਭਾਰਤੀ ਜੀ ਨੂੰ ਸ਼ਰਧਾਂਜਲੀ ਵਜੋਂ ਲੇਖ ਛਾਪੇ ਗਏ। ਮਹੀਨਾ ਭਰ ਪਹਿਲਾਂ ਹੀ ਅੱਸੂ ਦੇ ਮੇਲੇ 'ਤੇ ਡਾ. ਭਾਰਤੀ ਜੀ ਨੂੰ ਸਤਿਗੁਰੂ ਜੀ ਵੱਲੋਂ, 'ਸਾਹਿਤ ਮਾਰਤੰਡ' ਦੀ ਪਦਵੀ ਦੇ ਕੇ ਸਨਮਾਨਿਆ



Sri Satguru Jagjit Singh Ji eLibrary NamdhariElibrary@gmail.com

ਗਿਆ ਸੀ। ਸੋ, ਇਸ ਸ਼ਰਧਾਂਜਲੀ ਅੰਕ ਵਿਚ ਭਾਰਤੀ ਜੀ ਸੰਬੰਧੀ ਲੇਖਾਂ ਦੇ ਨਾਲ ਨਾਲ, ਭਾਰਤੀ ਜੀ ਨੂੰ ਮਿਲੇ ਇਸ ਸਨਮਾਨ ਸੰਬੰਧੀ ਜਾਣਕਾਰੀ ਵੀ, ਤਸਵੀਰਾਂ ਸਹਿਤ ਦਿੱਤੀ ਗਈ। ਫ਼ਰਵਰੀ 2005 ਦਾ ਅੰਕ, ਇਕ ਤਸਵੀਰ ਕਾਰਨ ਮਹੱਤਵਪੂਰਨ ਮੰਨਿਆ ਗਿਆ। ਤਸਵੀਰ ਸੀ 'ਇੰਡੋ ਥਾਈ ਐਸੋਸੀਏਸ਼ਨ' ਦੇ ਪ੍ਰਧਾਨ ਅਤੇ ਨਾਮਧਾਰੀ ਪੰਥ ਦੀ ਇਕ ਪ੍ਰਮੁੱਖ ਹਸਤੀ, ਸੇਠ ਸ੍ਰ. ਤਰਲੋਕ ਸਿੰਘ ਚਾਵਲਾ ਨਾਲ, ਦਿੱਲੀ ਦੀ ਮੁਖ ਮੰਤਰੀ ਸ਼ੀਲਾ ਦੀਕਸ਼ਿਤ, ਥਾਈਲੈਂਡ ਦੇ ਮਨਿਸਟਰ ਕੌਂਸਲਰ ਸ੍ਰੀ ਚਰਨ ਪਲਾਂਗ ਅਤੇ ਐਸੋਸੀਏਸ਼ਨ ਦੇ ਸੀ.ਈ.ਓ. ਸ੍ਰ. ਸੰਤੋਖ ਸਿੰਘ ਚਾਵਲਾ। ਨਾਲ ਹੀ, ਉਸ ਯਾਦ ਨੂੰ ਸਭਾਂਲਿਆ ਗਿਆ ਹੈ, ਜਿਸ ਵਿਚ ਇਹ ਸੰਪਾਦਕ 'ਵਰਤਮਾਨ ਹਿੰਦੁਸਤਾਨ', ਭਾਰਤੀ ਫ਼ੌਜ ਦੇ ਮੁਖੀ ਜਨਰਲ ਜੇ. ਜੇ. ਸਿੰਘ ਬਾਰੇ, ਉਨ੍ਹਾਂ ਦੇ ਪਿਤਾ ਲੈਫਟੀਨੈਂਟ ਕਰਨਲ ਜਸਵੰਤ ਸਿੰਘ ਮਰਵਾਹ ਪਾਸੋਂ ਕੁੱਝ ਜਾਣਕਾਰੀ ਪ੍ਰਾਪਤ ਕਰ ਰਹੇ ਹਨ। ਮਾਰਚ 2005 ਦੇ ਅੰਕ ਵਿਚ, ਸ੍ਰ. ਇੰਦਰ ਸਿੰਘ ਨਾਮਧਾਰੀ (ਮੰਤਰੀ ਜੀ) ਦੇ ਮੁੜ ਸਪੀਕਰ ਬਣਨ 'ਤੇ, ਜਿੱਥੇ ਰਾਜਨੀਤਕ ਡਾਇਰੀ ਵਿਚ ਵਿਸਤਾਰ ਨਾਲ ਜਾਣਕਾਰੀ ਦਿੱਤੀ ਗਈ ਹੈ ਉਥੇ ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਅਤੇ ਉੱਘੇ ਵਿਦਵਾਨ ਪ੍ਰੋ. (ਡਾ.) ਮਨਜੀਤ ਸਿੰਘ ਹੁਰਾਂ ਵੱਲੋਂ ਲਿਖੇ ਲੇਖ ਵਿਚ ਅੰਕਿਤ, ਇਨ੍ਹਾਂ ਲਾਈਨਾਂ ਨੇ ਪ੍ਰਮੁੱਖਤਾ ਬਣਾ ਦਿੱਤੀ : ''ਆਸ ਕਰਦੇ ਹਾਂ ਕਿ ਨਾਮਧਾਰੀ ਬਨਾਮ ਕੂਕਾ ਲਹਿਰ ਅਤੇ ਕਾਮਾਗਾਟਾ ਮਾਰੂ ਦੇ ਦਿਲ ਕੰਬਾਊ ਸਾਕੇ ਨਾਲ ਜੁੜੀ ਗਦਰ ਲਹਿਰ ਨੂੰ, ਭਾਰਤ ਦੀ ਜੰਗ-ਏ-ਅਜ਼ਾਦੀ ਦੀਆਂ ਲਹਿਰਾਂ ਮੰਨ ਕੇ, ਭਾਰਤ ਸਰਕਾਰ ਆਪਣੀ ਭੁਲ ਬਖ਼ਸ਼ਾਵੇਗੀ ਅਤੇ ਚਿਰਾਂ ਦੀ ਨਮੋਸ਼ੀ ਤੋਂ ਸੁਰਖ਼ਰੂ ਹੋਵੇਗੀ।''

ਅਪ੍ਰੈਲ-ਮਈ 2005 ਦੇ ਟਾਈਟਲ 'ਤੇ ਸ੍ਰੀ ਸਤਿਗੁਰੂ ਜੀ ਨਾਲ ਉੱਘੇ ਸਾਹਿਤਕਾਰਾਂ ਵਿਚ ਡਾ. ਹਰਿਭਜਨ ਸਿੰਘ, ਭਾਪਾ ਪ੍ਰੀਤਮ ਸਿੰਘ, ਅਮਰਜੀਤ ਸਿੰਘ 'ਅਕਸ', ਰਾਜਵੰਤ ਸਿੰਘ ਰਾਣਾ, ਪਿਆਰਾ ਸਿੰਘ ਦਾਤਾ ਜੀ ਆਦਿ ਸ਼ਾਮਿਲ ਹਨ। ਇਹ ਤਸਵੀਰ, 1992 ਨੂੰ 'ਮਹਾਂਨੂਰ' ਨੂੰ ਪ੍ਰਕਾਸ਼ਮਾਨ (ਰਿਲੀਜ਼) ਕਰਨ ਦੀ ਹੈ। ਇਸੇ ਅੰਕ ਵਿਚ ਮੁਖ ਤੌਰ 'ਤੇ ਸਤਿਗੁਰੂ ਪ੍ਰਤਾਪ ਸਿੰਘ ਜੀ, 'ਅਪੋਲੋ ਹਸਪਤਾਲ' ਦੇ ਉਦਘਾਟਨ ਕਰਨ ਨਾਲ ਸੰਬੰਧਤ ਤਸਵੀਰਾਂ ਛਾਪੀਆਂ ਹਨ, ਜਿਨ੍ਹਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬੈਠੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਅਤੇ ਮੁਖ ਮੰਤਰੀ ਕੈਪਟਨ ਸ੍ਰ. ਅਮਰਿੰਦਰ ਸਿੰਘ, ਸਨਮੁਖ ਸਤਿਗੁਰੂ ਉਦੇ ਸਿੰਘ ਜੀ (ਉਦੋਂ ਠਾਕੁਰ ਜੀ) ਉਦਘਾਟਨੀ ਸ਼ਬਦ ਪੇਸ਼ ਕਰ ਰਹੇ ਹਨ। ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਵੱਲੋਂ ਸਾਹਿਤਕ ਮਿਲਣੀ ਵਿਚ, ਨਾਮਧਾਰੀ ਲਹਿਰ ਸੰਬੰਧੀ ਖੋਜ਼ ਪੱਤਰ ਪੜ੍ਹੇ ਜਾਣ ਨੂੰ, ਅਪ੍ਰੈਲ 2006 ਦੇ ਅੰਕ ਵਿਚ ਪ੍ਰਮੁੱਖਤਾ ਨਾਲ ਛਾਪਿਆ ਗਿਆ।

ਅਕਤੂਬਰ 2005 ਵਿਚ ਐੱਸ.ਐੱਸ. ਮਨਧੀਰ ਹੁਰੀਂ, ਆਪਣੇ ਸੰਪਾਦਕੀ ਵਿਚ ਲਿਖਦੇ ਹਨ ''ਯੂ.ਐਨ.ਓ.ਨੇ ਹੁਣ ਤੱਕ ਕੀ ਸਵਾਰਿਆ ਹੈ? ਇਸ ਅੰਕ ਵਿਚ ਲਾਇਲਪੁਰੀ ਜੀ ਦਾ 1957 ਦਾ ਲੇਖ ਵੀ ਛਾਪਿਆ ਗਿਆ ਹੈ, ਜਿਸ ਵਿਚ ਉਨ੍ਹਾਂ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਨੇ ਜਿਹੜਾ ਸਿਧਾਂਤ ਦਿੱਤਾ ਸੀ, ਉਸਨੂੰ ਮਹਾਤਮਾ ਗਾਂਧੀ ਨੇ ਨਾਂ ਦੇ ਦਿਤਾ 'ਗਾਂਧੀਵਾਦ'...।'' ਪਰ, ਜਿਸ ਵਾਦ ਤੇ ਅਮਲ ਕਰਕੇ, ਦੇਸ਼ ਨੇ ਆਜ਼ਾਦੀ ਪ੍ਰਾਪਤ ਕੀਤੀ ਸੀ, ਲੋਕਾਂ ਵਿਚ ਉਸ ਵਾਦ ਦਾ ਨਾਂ 'ਕੂਕਾ ਵਾਦ' ਦੀ ਥਾਂ 'ਗਾਂਧੀ ਵਾਦ' ਪੈ ਗਿਆ! ਇਹ ਕਿਉਂ? ਦਸੰਬਰ 2006 ਵਿਚ ਇਕ ਫ਼ੋਟੋ ਵਿਚ ਸਤਿਗੁਰੂ ਉਦੇ ਸਿੰਘ ਜੀ (ਉਦੋਂ ਠਾਕੁਰ ਜੀ) ਕੈਪਟਨ ਅਮਰਿੰਦਰ ਸਿੰਘ ਨੂੰ ਫੁੱਲਾਂ ਦਾ ਗੁਲਦਸਤਾ ਭੇਂਟ ਕਰਦੇ ਵੇਖੇ ਜਾ ਸਕਦੇ ਹਨ। ਇਹ ਵੀ ਦਰਸਾਇਆ ਗਿਆ ਕਿ 'ਠਾਕੁਰ ਜੀ' ਨੂੰ 'ਪੰਜਾਬ ਹਾਕੀ ਸੰਘ' ਦਾ ਸੀਨੀਅਰ ਮੀਤ-ਪ੍ਰਧਾਨ ਨਿਯੁਕਤ ਕੀਤਾ ਗਿਆ ਹੈ। ਇਸ ਸੰਪਾਦਕ ਨੇ ਮਾਰਚ 2007 ਦੇ ਅੰਕ ਵਿਚ ਜਿੱਥੇ ਬੰਗਲੌਰ ਫ਼ਾਰਮ ਦੀ ਯਾਤਰਾ ਕਰਦਿਆਂ, ਆਪਣੇ 'ਤੇ ਪਏ ਪ੍ਰਭਾਵਾਂ ਨੂੰ ਦਸਣ ਦਾ ਯਤਨ ਕੀਤਾ ਹੈ ਉੱਥੇ ਉੱਥੋਂ ਦੇ ਗ੍ਰੀਨ ਹਾਊਸ ਵਿਚ, ਇਕ ਲੋਕਲ ਕਿਸਾਨ ਇਸਤਰੀ ਨੂੰ, ਬੜੇ ਲਗਨ-ਸਹਿਤ ਕੰਮ ਕਰਦਿਆਂ ਦੀ ਫ਼ੋਟੋ ਨੂੰ ਟਾਈਟਲ ਦਾ ਸ਼ਿੰਗਾਰ ਬਣਾਇਆ ਹੈ।

ਅਪ੍ਰੈਲ 2007 ਦੇ ਵਿਸ਼ੇਸ਼ ਅੰਕ ਦੇ ਟਾਈਟਲ 'ਤੇ ਡਾ. ਸੁਤਿੰਦਰ ਸਿੰਘ ਨੂਰ, ਮੁਖੀ ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਸਤਿਗੁਰੂ ਰਾਮ ਸਿੰਘ ਪ੍ਰਤੀ ਆਪਣੇ ਵਿਚਾਰ ਪੇਸ਼ ਕਰਦੇ ਹਨ: ''ਜੇਕਰ ਅਸੀਂ ਇਤਿਹਾਸ ਨੂੰ ਵਿਸਮਾਦ ਦੇ ਨਜ਼ਰੀਏ ਤੋਂ ਦੇਖਣ ਵਾਲੀ ਸੋਝੀ ਅਤੇ ਦ੍ਰਿਸ਼ਟੀ ਨੂੰ ਮਾਨਤਾ ਦੇਈਏ, ਤਾਂ ਕੀ ਇਹ ਇਤਿਹਾਸਕ ਸੱਚ ਨਹੀਂ ਕਿ ਬਾਬਾ ਰਾਮ ਸਿੰਘ ਨਾਮਧਾਰੀ 'ਨਾਮ' ਦੇ ਆਸਰੇ, ਕਦੇ ਵੀ ਨਾ ਡੁੱਬਣ ਦਾ ਦਾਅਵਾ ਕਰਨ ਵਾਲੇ ਅੰਗਰੇਜ਼ ਰਾਜ ਵਿਰੁਧ, ਇਕ ਤੂਫ਼ਾਨੀ ਲਹਿਰ ਖੜੀ ਕਰਨ ਵਿਚ ਕਾਮਯਾਬ ਹੋ ਗਏ।'' ਇਸ ਅੰਕ ਵਿਚ ਇਕ ਫ਼ੋਟੋ ਅਤੇ ਰਿਪੋਰਟ ਵਿਚ ਮੁਖ ਮੰਤਰੀ, ਪੰਜਾਬ ਸਰਕਾਰ, ਸਗਿਤੁਰੂ ਜੀ ਪਾਸੋਂ, ਪੰਜਾਬ ਦਾ ਮੁਹਾਂਦਰਾ ਬਦਲਣ ਲਈ ਬੇਨਤੀ ਕਰਦੇ ਹੋਏ, ਦਰਸਾਏ ਗਏ ਹਨ। ਇਸੇ ਅੰਕ ਵਿਚ ਉੱਘੇ ਚਿੰਤਕ ਪ੍ਰੋ. (ਡਾ.) ਮਨਜੀਤ ਸਿੰਘ ਹੁਰੀਂ ਆਪਣੇ ਮਹੱਤਵਪੂਰਨ ਲੇਖ 'ਨਾਮਧਾਰੀ ਲਹਿਰ ਇੱਕਵੀਂ ਸਦੀ ਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ' ਵਿਚ ਲਿਖਦੇ ਹਨ : ''...ਨਾਮਧਾਰੀ ਇਤਿਹਾਸ ਨੇ ਆਦਰਸ਼ ਜੀਵਨ ਦੇ ਜਿਹੜੇ ਗੌਰਵਸ਼ਾਲੀ ਮਾਡਲ ਪੇਸ਼ ਕੀਤੇ ਹਨ ਉਨ੍ਹਾਂ ਦੀ ਅਜ਼ੋਕੇ ਭੂਮੀਕਰਨ / ਵਿਸ਼ਵੀਕਰਨ ਦੇ ਯੁੱਗ ਵਿਚ ਬਹੁਤ ਸਾਰਥਕਤਾ ਹੈ। ਇਹ ਮਾਡਲ, ਸਾਨੂੰ ਪ੍ਰੇਰਿਤ ਵੀ ਕਰਦੇ ਹਨ ਅਤੇ ਪ੍ਰਭਾਵਿਤ ਵੀ। ਸਮੁੱਚੇ ਸਿੱਖ ਜਗਤ ਨੂੰ, ਇਨ੍ਹਾਂ ਰੋਲ ਮਾਡਲਾਂ ਵਿਚੋਂ ਮਿਲਦੇ ਸਾਦਾ ਤੇ ਉੱਚ ਰਹਿਣੀ-ਬਹਿਣੀ ਦੇ ਆਰਕਿਟਾਈਪਜ਼ (ਆਦਰਸ਼-ਰੂਪ) ਅਪਨਾਉਣੇ ਚਾਹੀਦੇ ਹਨ ਅਤੇ ਵਿਸਮਾਦ ਨਾਲ ਭਰਪੂਰ, ਅਧਿਆਤਮਿਕਤਾ ਦਾ ਆਦਰਸ਼ ਗ੍ਰਹਿਣ ਕਰਨਾ ਚਾਹੀਦਾ ਹੈ।''

ਗੁਰਭੇਜ ਸਿੰਘ ਗੁਰਾਇਆ ''ਦੂਰ ਅੰਦੇਸ਼ ਰਹਿਬਰ'' ਆਰਟੀਕਲ 'ਚ ਲਿਖਦੇ ਹਨ : ''....ਸਤਿਗੁਰੂ ਰਾਮ ਸਿੰਘ ਜੀ ਸੰਸਾਰ ਦੇ ਅਜਿਹੇ ਸ਼ਿਰੋਮਣੀ ਸਮਾਜ-ਸੁਧਾਰਕ ਹੋਏ ਹਨ ਜਿਹਨਾਂ ਸਮਾਜਕ ਬੁਰਾਈਆਂ ਵਿਰੁਧ, ਕੇਵਲ ਪ੍ਰਚਾਰ ਹੀ ਨਹੀਂ ਕੀਤਾ, ਸਫ਼ਲ ਵੀ ਹੋਏ ਹਨ ਤੇ ਉਲੰਘਣਾ ਕਰਨ ਵਾਲਿਆਂ ਲਈ, ਸਰਵ-ਪਰਵਾਨਤ ਅਤੇ ਸਭ ਤੋਂ ਅਹਿਮ ਸਜ਼ਾ 'ਸਮਾਜਕ ਤ੍ਰਿਸਕਾਰ'-ਪੰਥ ਚੋਂ ਛੇਕਣ ਦੀ ਰੱਖੀ, ਜੋ ਤਕਰੀਬਨ ਇਕ ਸਦੀ ਬਾਅਦ ਜਾ ਕੇ, ਕਾਨੂੰਨੀ ਰੂਪ ਧਾਰ ਗਈ....।'' ਇਹ ਮੂਲ ਰੂਪ ਵਿਚ, ਸਤਿਗੁਰੂ ਰਾਮ ਸਿੰਘ ਜੀ ਦਾ, 150 ਸਾਲਾ ਸਮਾਗਮ ਮੌਕੇ ਦਾ ਅੰਕ ਹੈ।

ਅਕਤੂਬਰ 2007 ਦੀ ਸੰਪਾਦਕੀ ਵਿਚ, ਇਸ ਸੰਪਾਦਕ ਨੇ ਦੱਸਣ ਦਾ ਯਤਨ ਕੀਤਾ ਹੈ ਕਿ ਡਾ. ਮਨਮੋਹਨ ਸਿੰਘ ਅਤੇ ਨਰਸਿੰਮ੍ਹਾ ਰਾਓ ਦੀਆਂ ਆਰਥਕ ਨੀਤੀਆਂ, ਨਾ ਕੇਵਲ ਗਾਂਧੀਵਾਦ ਦੇ ਖਿਲਾਫ ਹਨ, ਬਲਕਿ ਪੇਂਡੂ ਆਰਥਕ ਫ਼ਿਲਾਸਫ਼ੀ ਨੂੰ ਜੜ੍ਹੋਂ ਪੁੱਟਣ ਵਾਲੀਆਂ ਵੀ ਹਨ। ਖੇਤੀ ਅਤੇ ਪੇਂਡੂ ਖ਼ੇਤਰ ਨੂੰ, ਰੱਜ ਕੇ ਅੱਖੋਂ ਪਰੋਖੇ ਰਖ ਰਹੇ ਹਨ ਤੇ 'ਸੇਜ' ਵਰਗੇ ਫਾਰਮੂਲੇ ਨਾਲ ਖੇਤੀ ਯੋਗ ਜ਼ਮੀਨ ਖ਼ਤਮ ਕਰਨ ਦੀ ਯੋਜਨਾ ਬਣਾ ਰਹੇ ਹਨ ....। ਇਹ ਸੰਪਾਦਕੀ, ਭਵਿੱਖਵਾਣੀ ਸਾਬਤ ਹੋਈ ਹੈ, ਜੋ ਹੁਣ ਮੋਦੀ ਸਰਕਾਰ ਉਸੇ ਲੀਹ ਦਾ ਫ਼ਾਇਦਾ ਚੁੱਕਦੀ ਹੋਈ, ਦੋ ਕਦਮ ਅੱਗੇ ਚਲ ਰਹੀ ਹੈ। ਮੋਦੀ ਸਰਕਾਰ ਨੇ ਨਾ ਕੇਵਲ ਆਰਥਕ ਮੰਦੀ ਵਧਾਉਣ ਵਾਲੇ ਕਨੂੰਨ, ਬਲਕਿ ਕਿਸਾਨ ਮਾਰੂ ਕਨੂੰਨ ਵੀ ਬਣਾ ਦਿੱਤੇ ਹਨ। ਮਾਰਚ 2008 ਦੇ ਟਾਈਟਲ 'ਤੇ ਰਾਜਪੱਧਰੀ ਸਮਾਗਮ ਵਿਚ ਸੁਵਰਨ ਸਿੰਘ ਵਿਰਕ ਹੁਰਾਂ ਦੀ ਪੁਸਤਕ 'ਦੇਸ਼ ਦੀ ਆਜ਼ਾਦੀ ਦੇ ਸੁਰਖ ਪੱਤਰੇ', ਮੁਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਵੱਲੋਂ ਰਿਲੀਜ਼ ਕਰਨ ਦਾ ਦ੍ਰਿਸ਼ ਹੈ। ਨਾਲ ਹੀ ਸਤਿਗੁਰੂ ਜਗਜੀਤ ਸਿੰਘ ਬੱਗੀ 'ਤੇ ਸੁਸ਼ੋਭਤ ਹੋ ਕੇ, ਸਤਿਗੁਰੂ ਰਾਮ ਸਿੰਘ ਜੀ ਦੀ ਜਨਮ-ਭੂਮੀ ਤੋਂ, ਕਰਮ ਭੂਮੀ ਤੱਕ ਦੀ ਯਾਤਰਾ ਦਾ ਦ੍ਰਿਸ਼ ਹੈ। ਪ੍ਰਕਾਸ਼ ਸਿੰਘ ਬਾਦਲ ਦੀ ਕੇਂਦਰ ਨੂੰ ਅਪੀਲ ਵੀ ਅੰਕਤ ਹੈ ਕਿ ਕੂਕਾ ਲਹਿਰ ਨੂੰ ਆਜ਼ਾਦੀ ਦੀ ਪਹਿਲੀ ਲਹਿਰ ਵਜੋਂ ਮਾਨਤਾ ਮਿਲੇ। ਇਸ ਤੋਂ ਇਲਾਵਾ, ਅੰਤਰ ਰਾਸ਼ਟਰੀ ਮਾਤ-ਭਾਸ਼ਾ ਦਿਵਸ ਸੰਬੰਧੀ ਮੈਟਰ ਵੀ ਹੈ। ਜੂਨ 2008 ਦੇ ਟਾਈਟਲ 'ਤੇ



Sri Satguru Jagjit Singh Ji eLibrary NamdhariElibrary@gmail.com

ਦਿੱਲੀ ਦੀ ਮੁੱਖਮੰਤਰੀ (ਹੁਣ ਸਵ.) ਸ੍ਰੀਮਤੀ ਸ਼ੀਲਾ ਦੀਖ਼ਸ਼ਿਤ ਸਾਡੇ ਭਾਈ ਸਾਹਿਬ ਰਾਜਨੀਤਕ ਡਾਇਰੀ ਦੇ ਲੇਖਕ ਐੱਸ.ਐੱਸ. ਮਨਧੀਰ ਨੂੰ ਸਨਮਾਨ ਦੇ ਰਹੇ ਹਨ। ਨਾਲ ਸੁਸ਼ੋਭਿਤ ਹਨ, ਮੈਂਬਰ ਪਾਰਲੀਮੈਂਟ ਅਤੇ ਜਨਰਲ ਸਕੱਤਰ, ਕਾਂਗਰਸ ਸ੍ਰੀ ਜਨਾਰਦਨ ਦਿਵੇਦੀ। ਅਕਤੂਬਰ 2008 ਦੇ ਅੰਕ ਵਿਚ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਕੂਕਾ ਲਹਿਰ 'ਤੇ ਕਰਵਾਏ ਗਏ ਸੈਮੀਨਾਰ ਦੇ ਦ੍ਰਿਸ਼ ਹਨ। ਜਿਸ ਵਿਚ ਵਾਈਸ ਚਾਂਸਲਰ ਡਾ. ਜੈਰੂਪ ਸਿੰਘ ਅਤੇ ਡਾ. ਜੁਗਿੰਦਰ ਸਿੰਘ ਦਾ ਯੋਗਦਾਨ ਨਜ਼ਰ ਆ ਰਿਹਾ ਹੈ। ਅਕਤੂਬਰ 2008 ਦਾ ਵਿਸ਼ੇਸ਼ ਅੰਕ, ਮਹਾਰਾਜ ਬੀਰ ਸਿੰਘ ਪ੍ਰਤੀ 'ਸ਼ਰਧਾਂਜਲੀ ਅੰਕ' ਹੈ। ਟਾਇਟਲ ਵਿਚਲਾ ਦ੍ਰਿਸ਼ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਮਾਤਾ ਜੀ, ਬੇਬੇ ਜੀ, ਸਤਿਗੁਰੂ ਉਦੇ ਸਿੰਘ ਜੀ ਅਤੇ ਹੋਰ ਸਤਿਗੁਰੂ ਪ੍ਰਵਾਰ ਅਤੇ ਸਾਧ ਸੰਗਤ ਮਹਾਰਾਜ ਬੀਰ ਸਿੰਘ ਜੀ ਦੀ ਅੰਤਮ ਅਰਦਾਸ ਕਰਨ ਦੇ ਮੌਕੇ ਦਾ ਹੈ। ਇਸ ਅੰਕ ਵਿਚ ਮਹਾਰਾਜ ਬੀਰ ਸਿੰਘ ਜੀ ਦੇ ਸੰਬੰਧ ਵਿਚ, ਕਾਫੀ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ। ਕਵਰ ਤਸਵੀਰਾਂ ਵਿਚ, ਨਾਮਧਾਰੀ ਸੰਗਤ ਦਾ ਵਿਸ਼ਾਲ ਇਕੱਠ ਹੈ। ਇਸ ਤੋਂ ਇਲਾਵਾ, ਸਾਹਿਤਕ ਸਰਗਰਮੀਆਂ ਵਿਚ ਪੰਜਾਬੀ ਭਵਨ, ਦਿੱਲੀ ਵਿਖੇ ਪ੍ਰੋ. ਤਾਰਾ ਸਿੰਘ ਅਨਜਾਣ ਦੀਆਂ ਲਿਖਤਾਂ ਤੋਂ ਗੋਸ਼ਟੀ ਦੇ ਦ੍ਰਿਸ਼ ਹਨ। ਪੰਜਾਬੀ ਸਾਹਿਤ ਸਭਾ ਵੱਲੋਂ ਦਵਿੰਦਰ ਸਤਿਆਰਥੀ ਸੰਬੰਧੀ ਸਮਾਗਮ ਵਿਚ ਡਾ. ਸੁਤਿੰਦਰ ਸਿੰਘ ਨੂਰ, ਡਾ. ਰਵੇਲ ਸਿੰਘ, ਜਸਵੰਤ ਸਿੰਘ ਨੇਕੀ, ਡਾ. ਮਨਜੀਤ ਸਿੰਘ, ਗੁਰਭੇਜ ਸਿੰਘ ਗੁਰਾਇਆ, ਸ੍ਰੀ ਐੱਚ.ਐੱਸ. ਹੰਸਪਾਲ ਤੇ ਪ੍ਰੋਫ਼ੈਸਰ ਰਣਜੀਤ ਸਿੰਘ ਦੀ ਸ਼ਮੂਲੀਅਤ ਦਰਸਾਈ ਗਈ ਹੈ।

ਜਨਵਰੀ 2009 ਦਾ ਟਾਈਟਲ, 22 ਦਸੰਬਰ 2008 ਨੂੰ ਕੇਂਦਰੀ ਸੰਸਦ ਭਵਨ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਲਾਉਣ ਦੇ ਸਮਾਗਮ ਨੂੰ ਦਰਸਾਉਂਦਾ ਹੋਇਆ, ਇਤਿਹਾਸ ਸਿਰਜਦਾ ਦ੍ਰਿਸ਼ ਹੈ। ਇਸ ਇਤਿਹਾਸਕ ਤਸਵੀਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਾਤਾ ਜੀ, ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਉਪ ਰਾਸ਼ਟਰਪਤੀ ਜਨਾਬ ਹਾਮਿਦ ਅੰਸਾਰੀ, ਸਪੀਕਰ ਸੋਮਨਾਥ ਚੈਟਰਜੀ, ਸ੍ਰੀ ਐੱਲ.ਕੇ. ਅਡਵਾਨੀ, ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਅਟਵਾਲ, ਸ੍ਰੀਮਤੀ ਅੰਬਿਕਾ ਸੋਨੀ, ਸ੍ਰੀ ਰਾਮਵਿਲਾਸ ਪਾਸਵਾਨ, ਡਾ. ਕਰਨ ਸਿੰਘ, ਸਾਬਕਾ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ, ਸ੍ਰੀ. ਐੱਚ.ਐੱਸ. ਹੰਸਪਾਲ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕ, ਸੰਤ ਰਛਪਾਲ ਸਿੰਘ ਹਨ। ਕਵਰ ਪੇਜ ਦੀ ਇਕ ਹੋਰ ਫ਼ੋਟੋ ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਮਲੇਰ ਕੋਟਲਾ ਵਿਖੇ ਕੂਕਾ ਲਹਿਰ ਸਮਾਗਮ 'ਤੇ ਡਾ. ਦਵਿੰਦਰ ਸਿੰਘ ਉਸਾਹਨ, ਡਿਪਟੀ ਡਾਇਰੈਕਟਰ, ਪੰਜਾਬ ਸਰਕਾਰ ਦੇ ਲੋਕ ਨਿਰਮਾਣ ਮੰਤਰੀ ਸ੍ਰ. ਪਰਮਿੰਦਰ ਸਿੰਘ ਢੀਂਡਸਾ ਦੀ ਸ਼ਮੂਲੀਅਤ ਵਿਚ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਹਿੰਦੀ ਵਿਭਾਗ ਦੇ ਮੁਖੀ ਡਾ. ਹਰਮਹਿੰਦਰ ਸਿੰਘ ਬੇਦੀ ਵਿਚਾਰ ਪ੍ਰਗਟ ਕਰ ਰਹੇ ਹਨ। ਅਗਸਤ 2009 ਦੇ ਟਾਇਟਲ 'ਤੇ ਵਾਘਾ ਬਾਡਰ 'ਤੇ ਜ਼ਸ਼ਨ-ਏ-ਆਜ਼ਾਦੀ ਮਨਾਉਣ ਦਾ ਦ੍ਰਿਸ਼ ਹੈ। ਜਿਸ ਵਿਚ ਇਸ ਸੰਪਾਦਕ ਦੀ ਸਪੁੱਤਰੀ ਦੀਪਿਕਾ ਅਤੇ ਦੋਹਤੀ, ਸਨੇਹਾ ਕੌਰ (ਸਪੁੱਤਰੀ ਜਿਓਤਸਨਾ ਕੌਰ) ਭਾਰਤ ਦੀ ਸ਼ਾਨ, ਰਾਸ਼ਟਰੀ ਝੰਡਾ ਲਹਿਰਾ ਰਹੀਆਂ ਹਨ। ਅਕਤੂਬਰ 2010 ਦਾ ਟਾਈਟਲ ਨਾਮਧਾਰੀ ਸਿੱਖਾਂ ਦਾ ਜੰਗ-ਏ-ਆਜ਼ਾਦੀ 'ਚ ਯੋਗਦਾਨ ਦਰਸਾਉਣ ਦਾ ਹੈ। ਇਹ ਚਿੱਤਰ ਪ੍ਰੋ. (ਡਾ.) ਕੁਲਦੀਪ ਸਿੰਘ, ਪ੍ਰਿੰਸੀਪਲ ਡਾ. ਦਲਜੀਤ ਸਿੰਘ ਖਹਿਰਾ, ਸ੍ਰ. ਅਵਤਾਰ ਸਿੰਘ ਬਾਜਵਾ, ਡਾ. ਜੋਗਿੰਦਰ ਸਿੰਘ, ਹਰਵਿੰਦਰ ਸਿੰਘ ਹੰਸਪਾਲ, ਪ੍ਰਿੰਸੀਪਲ ਡਾ. ਜਸਪਾਲ ਸਿੰਘ ਰੰਧਾਵਾ, ਡਾ. ਲਖਵਿੰਦਰ ਸਿੰਘ ਅਤੇ ਸੇਵਕ ਹਰਪਾਲ ਸਿੰਘ ਜੀ ਦੀ ਸਮਾਗਮ ਵਿਚ ਸ਼ਮੂਲੀਅਤ ਨੂੰ ਦਰਸਾਉਂਦਾ ਹੈ। ਕਵਰ ਪੇਜ਼ 'ਤੇ ਭਾਪਾ ਪ੍ਰੀਤਮ ਸਿੰਘ ਯਾਦਗਾਰੀ ਭਾਸ਼ਣ ਸੈਮੀਨਾਰ ਵਿਚ ਸ੍ਰ. ਕਰਤਾਰ ਸਿੰਘ ਦੁੱਗਲ, ਸ੍ਰੀ ਕੁਲਦੀਪ ਨਈਅਰ, (ਸਾਬਕਾ ਹਾਈ ਕਮਿਸ਼ਨਰ) ਡਾ. ਜਸਪਾਲ ਸਿੰਘ, ਵਾਈਸ ਚਾਂਸਲਰ, ਪ੍ਰਿੰਸੀਪਲ ਡਾ. ਮਹਿੰਦਰ ਕੌਰ ਗਿੱਲ ਅਤੇ ਸ੍ਰੀਮਤੀ ਰੇਣੂਕਾ ਸਿੰਘ ਵਿਖਾਈ ਦੇ ਰਹੇ ਹਨ। ਜਨਵਰੀ 2011 ਦੇ ਟਾਈਟਲ 'ਤੇ ਇਸ ਸੰਪਾਦਕ ਨੂੰ 'ਕੇਂਦਰੀ ਪੰਜਾਬੀ ਸਾਹਿਤ ਸੰਮੇਲਨ' ਵੱਲੋਂ ਪ੍ਰੋ. (ਡਾ.) ਮਨਜੀਤ ਸਿੰਘ ਤੇ ਭੁਪਿੰਦਰ ਪਾਲ ਸਿੰਘ (ਫਨ ਐਂਡ ਫੂਡ) ਗੋਲਡਨ ਜੁਬਲੀ ਅਵਾਰਡ ਦੇ ਕੇ ਸਨਮਾਨਤ ਕਰ ਰਹੇ ਹਨ। ਅਗਸਤ 2011 ਅੰਕ ਦੇ ਟਾਈਟਲ 'ਤੇ ਉਸਤਾਦ ਹਰਭਜਨ ਸਿੰਘ ਜੀ ਨੂੰ ਉਪ-ਰਾਸ਼ਟਰਪਤੀ ਜਨਾਬ ਹਾਮਿਦ ਅੰਸਾਰੀ ਸਰਬਉੱਤਮ ਗੁਰਬਾਣੀ ਗਾਇਣ ਦਾ ਸੰਗੀਤ ਅਕਾਦਮੀ ਐਵਾਰਡ-2010 ਪ੍ਰਦਾਨ ਕਰ ਰਹੇ ਹਨ। ਦਸੰਬਰ 2011 ਦੇ ਕਵਰ ਪੇਜ਼ 'ਤੇ ਬਿਹਾਰ ਤੋਂ ਮਾਣਯੋਗ ਮੰਤਰੀ ਇੰਦਰ ਸਿੰਘ ਨਾਮਧਾਰੀ ਪ੍ਰਤਿ ਸੰਖੇਪ ਜਾਣਕਾਰੀ ਮੁਹੱਈਆ ਕਰਵਾਉਣ ਦਾ ਯਤਨ ਕੀਤਾ ਗਿਆ ਹੈ। ਜਨਵਰੀ 2012 ਦਾ ਟਾਈਟਲ ਅੰਕ, ਸਤਿਗੁਰੂ ਜਗਜੀਤ ਸਿੰਘ ਲਾਇਬਰੇਰੀ ਦੇ ਉਦਘਾਟਨ ਨੂੰ ਦਰਸਾ ਰਿਹਾ ਹੈ। ਮਾਰਚ 2012 ਦੇ ਟਾਈਟਲ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਟੈਗੋਰ ਅਕਾਦਮੀ ਰਤਨ ਪੁਰਸਕਾਰ ਸਬੰਧੀ ਮਹੱਤਵਪੂਰਨ ਚਿੱਤਰ ਮੌਜੂਦ ਹੈ।

ਅਪ੍ਰੈਲ 2012 ਦਾ ਵਿਸ਼ੇਸ਼ ਅੰਕ, ਗੁਰੂਦੇਵ ਰਵਿੰਦਰ ਨਾਥ ਟੈਗੋਰ ਦੀ 150ਵੀਂ ਜਨਮ ਸ਼ਤਾਬਦੀ ਨੂੰ ਸਪਰਪਤ ਹੈ। ਦਿੱਲੀ ਯੂਨੀਵਰਸਿਟੀ ਵੱਲੋਂ ਕਰਵਾਏ ਗਏ ਵੱਡੇ ਸੈਮੀਨਾਰ ਵਿਚ ਪ੍ਰਮੁੱਖ ਸਾਹਿਤਕਾਰਾਂ ਨੇ ਜਿੱਥੇ ਇਹ ਅੰਕ ਰਿਲੀਜ਼ ਕੀਤਾ ਉੱਥੇ ਪ੍ਰਮੁੱਖ ਅਖ਼ਬਾਰਾਂ ਵਿਚ ਕੇਵਲ ਇਸ ਅੰਕ ਨੂੰ ਹੀ ਰਿਲੀਜ਼ ਕਰਨ ਦਾ ਦ੍ਰਿਸ਼ ਛਾਪਿਆ ਗਿਆ ਹੈ। ਦਿੱਲੀ ਯੂਨੀਵਰਸਿਟੀ ਵੱਲੋਂ ਇਸ ਪੱਤਰਕਾਰ ਨੂੰ, ਪੱਤਰਕਾਰਤਾ ਦਾ ਸਰਟੀਫ਼ਿਕੇਟ ਵੀ ਪ੍ਰਾਪਤ ਹੋਇਆ। ਅਕਤੂਬਰ 2012 ਦੇ ਟਾਈਟਲ 'ਤੇ ਜਿਹੜਾ ਮੁਖ ਦ੍ਰਿਸ਼ ਦਰਸਾਇਆ ਗਿਆ ਹੈ, ਉਸ ਵਿਚ ਅਮਰੀਕਾ ਰਹਿੰਦੇ ਸ੍ਰ. ਭੁਪਿੰਦਰ ਸਿੰਘ ਭੁਰਜੀ, ਸਤਿਗੁਰੂ ਜੀ ਵੱਲੋਂ ਪ੍ਰੈਜ਼ੀਡੈਂਟ ਓਬਾਮਾ ਦੇ ਗਲੇ ਵਿਚ ਉੱਨ ਦੀ ਮਾਲਾ ਪਾ ਰਹੇ ਵਿਖਾਈ ਦੇ ਰਹੇ ਹਨ। ਦਸੰਬਰ 2012 ਅੰਕ ਦਾ ਟਾਈਟਲ, ਭਾਰਤ ਸਰਕਾਰ ਵੱਲੋਂ ਕੂਕਾ ਮੂਵਮੈਂਟ ਨੂੰ ਸਮਰਪਤ ਸਿੱਕੇ ਜਾਰੀ ਕਰਨ 'ਤੇ ਸ੍ਰੀ ਪੀ. ਚਿਦੰਬਰਮ, ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਮਾਤਾ ਜੀ ਦਾ ਸਤਿਕਾਰ ਕਰ ਰਹੇ ਹਨ । ਦੂਸਰੀ ਟਾਈਟਲ ਫ਼ੋਟੋ ਵਿਚ ਸ੍ਰੀ ਜਗਦੀਸ਼ ਸਿੰਘ ਵਰਿਆਮ, ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਪੁਰਸਕਾਰ, ਮੁਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਪਾਸੋਂ ਗ੍ਰਹਿਣ ਕਰ ਰਹੇ ਹਨ। ਨਾਲ ਹਨ ਕੈਬਨਟ ਮੰਤਰੀ ਬਿਕਰਮਜੀਤ ਸਿੰਘ। ਕਵਰ ਫ਼ੋਟੋ ਵਿਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ, ਗੁਰਬਾਣੀ ਕੀਰਤਨ ਮੁਕਾਬਲਾ ਦੇ ਸ਼ੁੱਭ ਮੌਕੇ 'ਤੇ ਪ੍ਰੋ. (ਡਾ.) ਮਨਜੀਤ ਸਿੰਘ, ਮੁਖੀ, ਦਿੱਲੀ ਯੂਨੀਵਰਸਿਟੀ ਦੀਪ ਪ੍ਰਜਵਲਤ ਕਰ ਰਹੇ ਹਨ।

ਜਨਵਰੀ 2013 ਨੂੰ ਦਰਵਿਤ ਹਿਰਦੇ ਨਾਲ ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ ਪ੍ਰਕਾਸ਼ਤ ਕੀਤਾ, ਜਿਸ ਵਿਚ ਡਾ. ਅਮਰ ਭਾਰਤੀ, ਚਿੰਤਕ ਪ੍ਰੋ. (ਡਾ.) ਮਨਜੀਤ ਸਿੰਘ (ਮੁਖੀ, ਦਿੱਲੀ ਯੂਨੀਵਰਸਿਟੀ), ਸੁਵਰਨ ਸਿੰਘ ਵਿਰਕ, ਕਿਰਪਾਲ ਸਿੰਘ ਕਸੇਲ, ਹਰਪਾਲ ਸਿੰਘ ਸੇਵਕ, ਡਾ. ਧਰਮ ਸਿੰਘ, ਸੂਬਾ ਸੁਰਿੰਦਰ ਕੌਰ ਖਰਲ ਆਦਿ ਦੇ ਲੇਖ ਪ੍ਰਕਾਸ਼ਤ ਕੀਤੇ ਗਏ। ਕਵਰ ਪੇਜ਼ 'ਤੇ ਸਤਿਗੁਰੂ ਜੀ ਦੀ ਦੇਹ ਰੂਪ ਵਿਚ, ਅੰਤਮ ਯਾਤਰਾ ਦੇ ਮਾਰਮਿਕ ਦ੍ਰਿਸ਼ ਹਨ। ਇਕ ਹੋਰ ਫ਼ਾਈਲ ਫ਼ੋਟੋ ਵਿਚ, ਸਤਿਗੁਰੂ ਜੀ ਦਾ ਸੰਗ-ਸਾਥ ਮਾਣ ਰਹੇ, ਦਿੱਲੀ ਯੂਨੀਵਰਸਿਟੀ ਦੇ ਸਾਬਕਾ ਮੁਖੀ ਡਾ. ਹਰਭਜਨ ਸਿੰਘ ਤੇ ਹੋਰ ਉੱਘੇ ਸਾਹਿਤਕਾਰ ਹਨ। ਕੁੱਝ ਰੰਗੀਨ ਹੋਰ ਫ਼ਾਈਲ-ਫੋਟੂਆਂ ਹਨ, ਜਿਸ ਵਿਚ ਸੰਤਾਂ, ਮਹਾਂਪੁਰਖਾਂ, ਰਾਜਨੀਤਕ ਲੀਡਰਾਂ, ਸੰਗੀਤਕਾਰਾਂ ਆਦਿ ਉੱਘੇ ਵਿਅਕਤੀ ਵਿਸ਼ੇਸ਼, ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ, ਮਾਨ-ਸਨਮਾਨ ਅਦਾਨ-ਪ੍ਰਦਾਨ ਕਰ ਰਹੇ ਹਨ। ਫ਼ਰਵਰੀ 2013 ਦੇ ਟਾਈਟਲ 'ਤੇ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਨਾਮਧਾਰੀ ਪੰਥ ਦੀ



Sri Satguru Jagjit Singh Ji eLibrary NamdhariElibrary@gmail.com

ਜ਼ਿੰਮੇਵਾਰੀ ਸੰਭਾਲਣ ਦੇ ਦ੍ਰਿਸ਼ ਹਨ। ਮਈ 2013 ਦੇ ਟਾਈਟਲ ਦੇ ਦ੍ਰਿਸ਼ ਵਿਚ ਭਾਰਤੀ ਸੰਗੀਤ ਨਾਟਕ ਅਕਾਦਮੀ ਵੱਲੋਂ ਨਿਰਧਾਰਤ, ਟੈਗੋਰ ਰਤਨ ਅਵਾਰਡ, ਸ੍ਰੀ ਮਾਤਾ ਜੀ ਨੂੰ ਸੌਂਪਣਾ ਕਰਨ ਵਾਸਤੇ, ਅਕਾਦਮੀ ਦੀ ਵਾਈਸ ਚੇਅਰਪਰਸਨ ਬੀਬੀ ਸ਼ਾਂਤਾ ਸਰਬਜੀਤ ਸਿੰਘ ਅਤੇ ਐਗਜ਼ੇਕਿਊਟਿਵ ਕੌਂਸਲ ਦੇ ਮੈਂਬਰ ਭਾਈ ਬਲਦੀਪ ਸਿੰਘ, ਸ੍ਰੀ ਭੈਣੀ ਸਾਹਿਬ ਪਹੁੰਚਦੇ ਹਨ। ਅਕਤੂਬਰ 2013 ਦੇ ਟਾਈਟਲ 'ਤੇ ਜਿਹੜੀ ਮਹੱਤਵਪੂਰਨ ਤਸਵੀਰ ਹੈ, ਉਸ ਵਿਚ ਨਿਊਯਾਰਕ (ਅਮਰੀਕਾ) ਵਿਖੇ ਆਜ਼ਾਦੀ ਦਿਵਸ 'ਤੇ ਫਲੋਟ ਕੱਢਣ ਮੌਕੇ ਭੁਪਿੰਦਰ ਸਿੰਘ ਭੁਰਜੀ, ਸ੍ਰੀ ਅੰਨਾ ਹਜ਼ਾਰੇ ਨੂੰ ਉੱਨ ਦੀ ਮਾਲਾ ਪਾ ਕੇ, ਸਤਿਗੁਰੂ ਜੀ ਵੱਲੋਂ ਸਤਿਕਾਰ ਦੇ ਰਹੇ ਹਨ। ਨਵੰਬਰ 2013 ਦੇ ਟਾਈਟਲ ਪੇਜ਼ 'ਤੇ ਮਸਕਟ ਓਮਾਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਸਪਰਪਿਤ ਭਾਰਤੀ ਸ਼ਾਸ਼ਤਰੀ ਸੰਗੀਤ ਦੀ ਇਕ ਸ਼ਾਮ ਦੇ ਦ੍ਰਿਸ਼ ਹਨ। ਸਤਿਗੁਰੂ ਉਦੇ ਸਿੰਘ ਜੀ ਦੀਪ ਪ੍ਰਜਵਲਤ ਕਰ ਰਹੇ ਹਨ। ਨਾਲ ਹਨ : ਸ੍ਰੀ ਮਾਤਾ ਜੀ ਅਤੇ ਭਾਰਤੀ ਅੰਬੈਸਡਰ ਸ੍ਰੀ ਜਗਦੀਸ਼ ਸਕਸੈਨਾ। ਜਨਵਰੀ 2014 ਦੀਆਂ ਤਸਵੀਰਾਂ ਵਿਚ ਸਤਿਗੁਰੂ ਉਦੇ ਸਿੰਘ ਜੀ ਦੇ ਕਰਕੰਵਲਾਂ ਨਾਲ ਸਨਮਾਨ ਪ੍ਰਾਪਤ ਕਰ ਰਹੇ ਹਨ: ਦਿੱਲੀ ਯੂਨੀਵਰਸਿਟੀ ਦੇ ਮੁਖੀ ਪ੍ਰੋ. (ਡਾ.) ਮਨਜੀਤ ਸਿੰਘ, ਉੱਘੇ ਗਾਇਕ ਸਾਜਨ ਮਿਸ਼ਰਾ, ਸੰਸਾਰ ਪ੍ਰਸਿੱਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ। ਫ਼ਰਵਰੀ 2014 ਅੰਕ ਵਿਚ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਹਦਾਇਤ ਹੁਸੈਨ ਖ਼ਾਂ ਅਤੇ ਪ੍ਰਸਿੱਧ ਤਬਲਾ ਵਾਦਕ ਉਸਤਾਦ ਜਕਿਰ ਹੁਸੈਨ ਖ਼ਾਂ ਵੱਲੋਂ ਸੰਗੀਤ ਕਲਾ ਦਾ ਪ੍ਰਦਰਸ਼ਨ ਅਤੇ ਸਨਮਾਨ ਲੈਣ ਦੇ ਦ੍ਰਿਸ਼ ਹਨ। ਜੁਲਾਈ 2014 ਦੇ ਅੰਕ ਵਿਚ ਮੁਖ ਤਸਵੀਰਾਂ ਹਨ, ਟੋਰਾਂਟੋ ਵਿਖੇ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ 'ਇਕ ਸੰਗੀਤਕ ਸ਼ਾਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ।' ਇਸ ਤੋਂ ਇਲਾਵਾ, ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਪਹਿਲਾ ਨਾਮਧਾਰੀ ਵਿਦਿਅਕ ਸੰਮੇਲਨ ਦੀਆਂ ਤਸਵੀਰਾਂ ਅਤੇ ਸੰਬੰਧਤ ਰਿਪੋਰਟ ਹੈ। ਨਵੰਬਰ 2014 ਦੇ ਟਾਈਟਲ 'ਤੇ ਕਪਤਾਨ ਸਰਦਾਰਾ ਸਿੰਘ ਦੀ ਕਮਾਨ ਹੇਠ ਏਸ਼ੀਅਨ ਖੇਡਾਂ ਵਿਚ ਗੋਲਡ ਮੈਡਲ ਜਿੱਤਣ ਦਾ ਦ੍ਰਿਸ਼ ਹੈ। ਦਸੰਬਰ 2014 ਦੇ ਅੰਕ ਨੂੰ, ਸਤਿਗੁਰੂ ਜਗਜੀਤ ਸਿੰਘ ਸਿਮ੍ਰਤੀ ਅੰਕ ਵਜੋਂ ਪ੍ਰਕਾਸ਼ਤ ਕੀਤਾ ਗਿਆ। ਜਨਵਰੀ 2015 ਵਿਚ ਕੂਕਾ ਅੰਦੋਲਨ ਦੇ ਸੰਬੰਧ ਵਿਚ ਕੇਂਦਰੀ ਮੰਤਰੀ ਸ੍ਰੀ ਰਵੀ ਸ਼ੰਕਰ ਪ੍ਰਸ਼ਾਦ ਵੱਲੋਂ ਡਾਕ ਟਿਕਟ ਜਾਰੀ ਕਰਨ ਦਾ ਦ੍ਰਿਸ਼ ਹੈ। ਨਾਲ ਹਨ ਘੱਟ ਗਿਣਤੀ ਕਮਿਸ਼ਨ ਦੇ ਉਦੋਂ ਦੇ ਮੈਂਬਰ ਸ੍ਰ. ਤਰਲੋਚਨ ਸਿੰਘ, ਸ੍ਰੀ ਅਵਿਨਾਸ਼ ਰਾਏ ਖੰਨਾ, ਸੰਤ ਸੁਰਿੰਦਰ ਸਿੰਘ ਨਾਮਧਾਰੀ (ਮੀਤ ਪ੍ਰਧਾਨ) ਸ੍ਰੀ ਐਚ.ਐਸ. ਹੰਸਪਾਲ ਤੇ ਸੰਤ ਸਾਧਾ ਸਿੰਘ ਜੀ ਦਿੱਲੀ ਸੰਗਤ ਦੇ ਪ੍ਰਧਾਨ। ਅਪ੍ਰੈਲ 2015 ਵਿਸਾਖੀ

ਵਿਸ਼ੇਸ਼ ਅੰਕ ਰੂਪ ਵਿਚ ਪ੍ਰਕਾਸ਼ਤ ਕੀਤਾ ਗਿਆ। ਮਈ 2015 ਦਾ ਟਾਈਟਲ, ਮਾਣਯੋਗ ਰਾਸ਼ਟਰਪਤੀ ਪਾਸੋਂ ਪਦਮ ਸ੍ਰੀ ਸਨਮਾਨ ਪ੍ਰਾਪਤ ਕਰਦੇ ਹੋਇਆਂ ਕੈਪਟਨ ਸਰਦਾਰਾ ਸਿੰਘ ਨੂੰ ਦਰਸਾ ਰਿਹਾ ਹੈ। ਜੂਨ 2015 ਦਾ ਅੰਕ ਨਾਮਧਾਰੀ ਵਿਦਿਅਕ ਜੱਥੇ ਦੀ ਅਰਧ ਸ਼ਤਾਬਦੀ ਨੂੰ ਸਮਰਪਤ ਸੀ। ਕਵਰ ਫ਼ੋਟੋ ਵਿਚ ਸਾਬਕਾ ਪ੍ਰਧਾਨ ਸੰਤਰੀ ਡਾ. ਮਨਮੋਹਨ ਸਿੰਘ ਤੇ ਸਤਿਗੁਰੂ ਉਦੇ ਸਿੰਘ ਜੀ, ਮਾਨ-ਸਤਿਕਾਰ ਦਾ ਅਦਾਨ-ਪ੍ਰਦਾਨ ਕਰ ਰਹੇ ਹਨ। ਦਸੰਬਰ 2015 ਦੇ ਅੰਕ ਵਿਚ ਸਤਿਗੁਰੂ ਜਗਜੀਤ ਸਿੰਘ ਚੌਥਾ ਸੰਗੀਤ ਸੰਮੇਲਨ ਦੇ ਦ੍ਰਿਸ਼ ਅਤੇ ਹਰਪਾਲ ਸਿੰਘ ਸੇਵਕ ਵੱਲੋਂ ਵਿਸਤ੍ਰਿਤ ਰਿਪੋਰਟ ਹੈ। ਫ਼ਰਵਰੀ 2016 ਦਾ ਅੰਕ, ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਹੈ। ਮਾਰਚ 2016 ਦੇ ਅੰਕ ਵਿਚ, ਡਾ. ਕਿਰਪਾਲ ਸਿੰਘ ਕਸੇਲ ਜੀ ਦਾ 'ਨਾਮਧਾਰੀ ਮਤ ਦਾ ਸਿੱਖ ਧਰਮ ਅਤੇ ਭਾਰਤੀ ਸਮਾਜ ਨੂੰ ਵਿਸ਼ੇਸ਼ ਯੋਗਦਾਨ' ਲੇਖ ਮਹੱਤਤਾ ਰਖਦਾ ਹੈ। ਮਈ 2016 ਦੇ ਅੰਕ ਦੀਆਂ ਮੁਖ ਤਸਵੀਰਾਂ ਤੇ ਰਿਪੋਰਟ, ਪੂਜਨੀਕ ਸ੍ਰੀ ਮਾਤਾ ਚੰਦ ਕੌਰ ਜੀ ਦੇ ਭੋਗ ਤੇ ਸ਼ਰਧਾਂਜਲੀ ਸਮਾਗਮ ਦੀਆਂ ਹਨ। ਅਕਤੂਬਰ 2016 ਦਾ ਅੰਕ 'ਭਾਰਤੀ ਸੰਸਕ੍ਰਿਤੀ ਤੇ ਨਾਮਧਾਰੀ ਪਰੰਪਰਾ' ਵਿਸ਼ੇਸ਼ ਅੰਕ ਬਣਾਇਆ ਗਿਆ, ਜਿਸ ਵਿਚ ਸੰਬੰਧਤ ਵਿਸ਼ੇ ਦੀਆਂ ਫ਼ੋਟੂਆਂ ਅਤੇ ਭਰਪੂਰ ਮੈਟਰ ਦਿੱਤਾ ਗਿਆ। ਇਕ ਮੁਖ ਤਸਵੀਰ ਵਿਚ ਸ੍ਰੀ ਮੋਦੀ ਜੀ, ਸਤਿਗੁਰੂ ਜਗਜੀਤ ਸਿੰਘ ਨੂੰ ਨੱਤ ਮਸਤਕ ਹੋ ਰਹੇ ਹਨ। ਇਕ ਹੋਰ ਤਸਵੀਰ ਵਿਚ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਈ, ਸਤਿਗੁਰੂ ਦਰਬਾਰ ਵਿਚ ਸੁਸ਼ੋਭਿਤ ਹਨ। ਦਸੰਬਰ 2016 ਦਾ ਅੰਕ, ਪੰਜਾਬੀ ਅਕਾਦਮੀ ਦਿੱਲੀ ਦੀਆਂ ਸਰਗਰਮੀਆਂ ਪੇਸ਼ ਕਰਦਾ ਹੈ। ਫ਼ਰਵਰੀ 2017 ਦਾ ਅੰਕ, ਸਤਿਗੁਰੂ ਰਾਮ ਸਿੰਘ ਜੀ ਦੀ ਦੂਸਰੀ ਜਨਮ ਸ਼ਤਾਬਦੀ ਵਿਸ਼ੇਸ਼ ਅੰਕ ਕੱਢਿਆ ਗਿਆ, ਜਿਸ ਵਿਚ ਪੰਜਾਬੀ ਸਾਹਿਤ ਸਭਾ ਲੁਧਿਆਣਾ ਅਤੇ ਪੰਜਾਬੀ ਅਕਾਦਮੀ, ਦਿੱਲੀ ਦੇ ਸਾਂਝੇ ਸਹਿਯੋਗ ਨਾਲ ਕੀਤੇ ਗਏ ਸੈਮੀਨਾਰ ਦੀਆਂ ਤਸਵੀਰਾਂ, ਮਹੱਤਵਪੂਰਨ ਹਨ। ਨਾਲ ਹੀ ਸਤਿਗੁਰੂ ਉਦੇ ਸਿੰਘ ਜੀ ਦਾ ਕਥਨ ਕਿ ''ਗੁਰੂ ਨਾਨਕ ਦੇਵ ਜੀ ਦੀ ਫ਼ਿਲਾਸਫ਼ੀ ਨੂੰ ਮੰਨਣ ਵਾਲਾ ਹਰ ਬੰਦਾ, ਸਿੱਖ ਹੈ।'' ਅੰਕਤ ਹੈ। ਮਾਰਚ 2017 ਦੇ ਹੋਲਾ-ਮਹੱਲਾ ਵਿਸ਼ੇਸ਼ ਅੰਕ ਵਿਚ ਸਤਿਗੁਰੂ ਉਦੇ ਸਿੰਘ ਜੀ ਦਾ ਸੰਦੇਸ਼ ਹੈ ਕਿ ''ਸਿੱਖੀ ਤੇ ਆਜ਼ਾਦੀ, ਦੋ ਗੱਲਾਂ ਨਹੀਂ, ਸਿੱਖੀ ਵੱਡੀ ਆਜ਼ਾਦੀ ਏ, ਆਪਣੇ ਆਪ ਤੋਂ ਆਜ਼ਾਦ ਹੋ ਗਏ ਤਾਂ ਸਿੱਖੀ ਨਾਲ ਜੁੜ ਗਏ।'' ਮਈ-2017 ਦੇ ਟਾਈਟਲ 'ਤੇ ਸ੍ਰੀ ਮਾਤਾ ਚੰਦ ਕੌਰ ਜੀ ਦੀ ਪਵਿੱਤਰ ਮਨਮੋਹਣੀ ਮੂਰਤ ਛਾਪੀ ਗਈ ਹੈ। ਨਾਲ ਹੀ ਅੰਦਰ ਦੀਆਂ ਤਸਵੀਰਾਂ ਯਾਦਾਂ ਦੇ ਝਰੋਖੇ ਵਿਚੋਂ ਹਨ, ਕੁੱਝ ਸੰਬੰਧਤ ਮੈਟਰ ਸਹਿਤ। ਇਸ ਤੋਂ ਇਲਾਵਾ ਸ੍ਰੀ ਫ਼ੋਰਟ ਆਡੀਟੋਰੀਅਮ, ਦਿੱਲੀ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ ਦੂਸਰੇ ਸੰਗੀਤ ਸੰਮੇਲਨ ਦੀਆਂ ਤਸਵੀਰਾਂ ਹਨ। ਅਗਸਤ 2017 ਦੇ ਅੰਕ ਵਿਚ 'ਪ੍ਰੋ. ਕਿਰਪਾਲ ਸਿੰਘ ਕਸੇਲ ਲਿਖਿਤ, ਸਤਿਗੁਰੂ ਜਗਜੀਤ ਸਿੰਘ ਜੀ ਦੇ ਤਵਾਰੀਖੀ ਵਾਕਿਆਤ' ਕਾਮਰੇਡ ਸੁਵਰਨ ਸਿੰਘ ਵਿਰਕ ਪੇਸ਼ ਕਰ ਰਹੇ ਹਨ। ਟਾਈਟਲ 'ਤੇ ਪ੍ਰੋ. ਕਸੇਲ 'ਤਵਾਰੀਖੀ ਸੰਤ ਖ਼ਾਲਸਾ ਭਾਗ-3' ਉੱਘੇ ਸਾਹਿਤਕਾਰਾਂ ਦੀ ਹਾਜ਼ਰੀ ਵਿਚ ਸਤਿਗੁਰੂ ਉਦੇ ਸਿੰਘ ਜੀ ਨੂੰ ਭੇਟ ਕਰ ਰਹੇ ਹਨ। ਅਕਤੂਬਰ 2017 ਅੰਕ ਵਿਚ ਟਾਈਟਲ 'ਤੇ ਭਾਰਤ ਦੇ ਮਾਣਯੋਗ ਰਾਸ਼ਟਰਪਤੀ ਜੀ 'ਰਾਜੀਵ ਗਾਂਧੀ ਖੇਡ ਰਤਨ ਪੁਰਸਕਾਰ' ਕੈਪਟਨ ਸਰਦਾਰਾ ਸਿੰਘ ਨੂੰ ਪ੍ਰਦਾਨ ਕਰਦੇ ਵਿਖਾਈ ਦੇ ਰਹੇ ਹਨ। ਕੁੱਝ ਮਹੱਤਵਪੂਰਨ ਤਸਵੀਰਾਂ ਉੱਘੇ ਪਰਵਾਸੀ ਲੇਖਕ ਡਾ. ਗੁਰਚਰਨ ਸਿੰਘ ਨਾਲ, ਕੁੱਝ ਵਿਦਵਾਨ ਚਿੰਤਕ ਸਾਹਿਤਕਾਰਾਂ ਦੀਆਂ ਹਨ। ਨਵੰਬਰ 2017 ਦੇ ਅੰਕ ਦੇ ਟਾਈਟਲ 'ਤੇ ਸ੍ਰੀ ਮਾਤਾ ਚੰਦ ਕੌਰ ਜੀ ਦੀ ਸਹਾਦਤ ਨੂੰ ਸਮਰਪਤ ਹੈ।ਸਤਿਗੁਰੂ ਉਦੇ ਸਿੰਘ ਜੀ ਨਾਲ ਭਾਰੀ ਸੰਗਤ ਦੀ ਹਾਜ਼ਰੀ ਵਿਚ ਪੈਦਲ ਮਾਰਚ ਕਰਦਿਆਂ ਦੀ ਤਸਵੀਰ ਹੈ। ਕੁੱਝ ਮਹੱਤਵਪੂਰਨ ਤਸਵੀਰਾਂ ਸਤਿਗੁਰੂ ਉਦੇ ਸਿੰਘ ਜੀ ਨਾਲ, ਉਘੇ ਸਾਹਿਤਕਾਰਾਂ ਦੀਆਂ ਸਤਿਗੁਰੂ ਰਾਮ ਸਿੰਘ ਜੀ ਜਨਮ-ਸ਼ਤਾਬਦੀ ਯਾਦਗਾਰੀ ਸੈਮੀਨਾਰ ਦੀਆਂ ਹਨ। ਦਸੰਬਰ 2017 ਦਾ ਅੰਕ ਸਤਿਗੁਰੂ ਜਗਜੀਤ ਸਿੰਘ ਜੀ ਸਿਮ੍ਰਤੀ ਅੰਕ ਵਜੋਂ ਪ੍ਰਕਾਸ਼ਤ ਕੀਤਾ ਗਿਆ।

ਮਾਰਚ 2018 ਅੰਕ ਦੇ ਟਾਈਟਲ 'ਤੇ ਸਾਬਕਾ ਕੇਂਦਰੀ ਮੰਤਰੀ ਬਲਵੰਤ ਸਿੰਘ ਰਾਮੂਵਾਲੀਆ ਵੱਲੋਂ, ਸਤਿਗੁਰੂ ਉਦੇ ਸਿੰਘ ਜੀ ਦੀ ਸਨਮਾਣਯੋਗ ਮਾਤਾ ਬੇਬੇ ਦਲੀਪ ਕੌਰ ਜੀ ਨੂੰ ਦਿੱਤੀ ਗਈ ਸ਼ਰਧਾਂਜਲੀ ਦੇ ਕੁੱਝ ਸ਼ਬਦ ਅੰਕਤ ਹਨ: ''ਮਾਣਯੋਗ ਬੇਬੇ ਦਲੀਪ ਕੌਰ ਜਿਹੀਆਂ ਮਾਵਾਂ ਉਹ ਸਿੱਪੀਆਂ ਵਰਗੀਆਂ ਹੁੰਦੀਆਂ ਨੇ, ਜਿਹੜੀਆਂ ਸਮਾਜ ਨੂੰ ਇਹੋ ਜਿਹਾ ਮੋਤੀ ਦੇ ਜਾਂਦੀਆਂ ਹਨ, ਜਿਨ੍ਹਾਂ ਸਾਰੇ ਸੰਸਾਰ ਨੂੰ ਤਾਰਨਾ ਹੁੰਦਾ ਹੈ। ਇਹੋ ਜਿਹਾ ਮੋਤੀ, ਸੰਸਾਰ ਨੂੰ ਸਤਿਗੁਰੂ ਉਦੇ ਸਿੰਘ ਜੀ ਦੇ ਰੂਪ ਵਿਚ ਦਿੱਤਾ, ਜਿਹੜੇ ਉਨ੍ਹਾਂ ਦੀ ਕੁਖ ਤੋਂ ਪੈਦਾ ਹੋਏ। ਉਹ ਅੱਜ ਸਾਰੇ ਬ੍ਰਹਿਮੰਡ ਨੂੰ, ਲੋਕਾਈ ਨੂੰ, ਸ਼ਾਂਤੀ ਦਾ ਸੰਦੇਸ਼ ਦੇ ਰਹੇ ਹਨ। ਇਹੋ ਹੀ ਬੇਬੇ ਜੀ ਦੀ ਵੱਡੀ ਪ੍ਰਾਪਤੀ ਸੀ, ਘਾਲਣਾ ਸੀ।'' ਇਸੇ ਅੰਕ ਵਿਚ ਬੇਬੇ ਜੀ ਸੰਬੰਧੀ ਯਾਦ ਮੇਲੇ ਦੇ ਚਿੱਤਰ ਵੀ ਦਿੱਤੇ ਗਏ ਹਨ। ਨਾਲ ਹੀ ਵਿਭਿੰਨ ਸਥਾਨਾਂ 'ਤੇ ਆਯੋਜਿਤ ਸਤਿਗੁਰੂ



Sri Satguru Jagjit Singh Ji eLibrary NamdhariElibrary@gmail.com

ਰਾਮ ਸਿੰਘ ਜੀ ਦੇ 203ਵੇਂ ਪ੍ਰਕਾਸ਼ ਪੁਰਬ ਸਮਾਗਮ ਦੇ ਦ੍ਰਿਸ਼ ਅਤੇ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਦੇ ਸਲਾਨਾ ਸਮਾਗਮ ਦੀਆਂ ਕੁੱਝ ਮਹੱਤਵਪੂਰਨ ਤਸਵੀਰਾਂ ਹਨ। ਅਪ੍ਰੈਲ 2018 ਸਿਮ੍ਰਿਤੀ ਅੰਕ ਵਿਚ ਸ੍ਰੀ ਮਾਤਾ ਜੀ ਦੇ ਚਿੱਤਰ ਨੂੰ ਪ੍ਰਮੁਖਤਾ ਦਿੱਤੀ ਗਈ ਹੈ। ਨਾਲ ਹੀ ਸ੍ਰੀ ਮਾਤਾ ਜੀ ਦੀ ਯਾਦ ਨੂੰ ਸਮਰਪਤ ਹੋਲਾ-ਮਹੱਲਾ-2018 ਜਗਜੀਤ ਨਗਰ, ਸਿਰਸਾ ਦੇ ਚਿੱਤਰਾਂ ਵਿਚ ਪਦਮ ਸ੍ਰੀ ਸੁਰਜੀਤ ਪਾਤਰ ਅਤੇ ਸੇਵਕ ਹਰਪਾਲ ਸਿੰਘ ਜੀ ਸੰਬੋਧਨ ਕਰ ਰਹੇ ਹਨ। ਹੋਰ ਚਿੱਤਰਾਂ ਵਿਚ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ, ਪੰਜਾਬੀ ਅਕਾਦਮੀ ਦਿੱਲੀ ਅਤੇ ਹੋਰ ਮੁਖ ਸਾਹਿਤਕ ਅਦਾਰਿਆਂ ਵੱਲੋਂ ਪ੍ਰੋ. ਤਾਰਾ ਸਿੰਘ ਅਨਜਾਣ ਜੀ ਯਾਦ ਵਿਚ ਹੋਏ ਸਮਾਗਮ ਦੀਆਂ ਤਸਵੀਰਾਂ ਹਨ। ਇਸੇ ਅੰਕ ਵਿਚ ਵਿਸ਼ਵ ਪੰਜਾਬੀ ਕਾਨਫਰੰਸ ਮਾਰਚ-2018 ਦਾ ਉਦਘਾਟਨ, ਸਤਿਗੁਰੂ ਜੀ ਦੇ ਕਰ-ਕੰਵਲਾਂ ਨਾਲ ਅਤੇ ਹੋਰ ਮਹੱਤਵਪੂਰਨ ਤਸਵੀਰਾਂ ਹਨ। ਮਈ 2018 ਦੇ ਅੰਕ ਵਿਚ ਪੰਜਾਬੀ ਅਕਾਦਮੀ ਦਿੱਲੀ ਵੱਲੋਂ ਕਰਵਾਏ ਗਏ ਸਾਲਾਨਾ ਸਮਾਰੋਹ 'ਤੇ ਕੁਝ ਵਿਅਕਤੀ ਵਿਸ਼ੇਸ਼, ਦਿੱਲੀ ਦੇ ਉਪ ਮੁਖ ਮੰਤਰੀ ਪਾਸੋਂ ਸਾਲ 2013 ਅਤੇ 2014 ਦੇ ਸਨਮਾਨ ਪ੍ਰਾਪਤ ਕਰ ਰਹੇ ਹਨ। ਇਸ ਤੋਂ ਇਲਾਵਾ ਦਿੱਲੀ ਅਕਾਦਮੀ ਵੱਲੋਂ ਗੁਰਬਾਣੀ ਸੰਗੀਤ ਸਮਾਗਮ ਦੇ ਚਿੱਤਰ ਹਨ। ਅਕਤੂਬਰ 2018 ਦਾ ਅੰਕ, ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਹੈ। ਜਿਸ ਵਿਚ ਮੁੱਖ ਲੇਖ, ਸੇਵਕ ਹਰਪਾਲ ਸਿੰਘ ਜੀ ਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ ਦਸੰਬਰ 2018 ਦੇ ਵਿਸ਼ੇਸ਼ ਅੰਕ ਵਿਚ ਹੱਥਲੀ ਤਤਕਰਾ-ਪੁਸਤਕ ਦੇ ਸੰਪਾਦਕ ਡਾ. ਕੁਲਦੀਪ ਸਿੰਘ ਜੀ ਵੱਲੋਂ ਲਿਖੀ ਵਿਸਤ੍ਰਿਤ ਰਿਪੋਰਟ ਹੈ, ਜਿਹੜੀ ਸੈਂਟਰਲ ਯੂਨੀਵਰਸਿਟੀ ਆਫ਼ ਪੰਜਾਬ, ਬਠਿੰਡਾ ਵਿਖੇ ਸਤਿਗੁਰੂ ਰਾਮ ਸਿੰਘ ਚੇਅਰ ਵੱਲੋਂ ਕੀਤੇ ਗਏ ਮਹੱਤਵਪੂਰਨ ਸੈਮੀਨਾਰ ਦੀ ਹੈ। ਜਨਵਰੀ 2019 ਦੇ ਅੰਕ ਵਿਚ ਦਿੱਲੀ ਦੇ 'ਵਿਗਿਆਨ ਭਵਨ' ਵਿਚ ਸਤਿਗੁਰੂ ਰਾਮ ਸਿੰਘ ਸੈਮੀਨਾਰ ਦੀ, ਮਹਿੰਦਰ ਸਿੰਘ ਕੂਕਾ ਵੱਲੋਂ ਵਿਸਤ੍ਰਿਤ ਰਿਪੋਰਟ ਮਹੱਤਵਪੂਰਨ ਤਸਵੀਰਾਂ ਸਹਿਤ ਦਿੱਤੀ ਗਈ ਹੈ। ਇਸ ਰਿਪੋਰਟ ਵਿਚ ਵਕਤਾਵਾਂ ਵੱਲੋਂ ਰਖੇ ਗਏ ਵਿਚਾਰਾਂ ਨੂੰ ਪ੍ਰਮੁੱਖਤਾ ਨਾਲ ਬਿਆਨਿਆ ਗਿਆ ਹੈ। ਨਾਲ ਹੀ ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ ਦੇ ਚਿੱਤਰ ਹਨ। ਫ਼ਰਵਰੀ-2019 ਦੀ ਪ੍ਰਕਾਸ਼ਨਾ ਵਿਚ ਪੰਜਾਬੀ ਅਕਾਦਮੀ ਵਲੋਂ ਰਾਸ਼ਟਰੀ ਕਵੀ ਦਰਬਾਰ ਦੇ ਚਿੱਤਰ ਹਨ। ਅੰਦਰਲੇ ਇਕ ਮੈਟਰ ਵਿਚ ਪੰਥ ਰਤਨ ਮਾਸਟਰ ਨਿਹਾਲ ਸਿੰਘ ਦੀ ਲਿਖੀ ਪੁਸਤਕ 'ਸ਼ੀਤਲਤਾ ਦਾ ਸਰੋਤ ਸਤਿਗੁਰੂ ਹਰੀ ਸਿੰਘ' ਦਾ ਪ੍ਰੋ. (ਡਾ.) ਕੁਲਦੀਪ ਸਿੰਘ ਵੱਲੋਂ ਪਾਠਗਤ ਅਧਿਐਨ ਲੇਖ ਹੈ। ਮਾਰਚ 2019 ਦਾ ਹੋਲਾ ਮਹੱਲਾ ਵਿਸ਼ੇਸ਼ ਅੰਕ, ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਹੈ। ਇਸ ਅੰਕ ਵਿਚ ਵਿਸ਼ੇਸ਼ ਲੇਖ ਪ੍ਰੋ. (ਡਾ.) ਕੁਲਦੀਪ ਸਿੰਘ ਜੀ ਦਾ ਹੀ ਹੈ। ਇਹ ਵਿਸ਼ੇਸ਼ ਲੇਖ ਪ੍ਰੋ. ਤਾਰਾ ਸਿੰਘ ਅਨਜਾਣ ਦੁਆਰਾ ਰਚਿਤ 'ਜਿਨ ਟੁਟੀ ਲਈ ਮਿਲਾਇ'- ਪਾਠਗਤ ਅਧਿਐਨ ਹੈ। ਅਪ੍ਰੈਲ 2019 ਸਮ੍ਰਿਤੀ ਵਿਸ਼ੇਸ਼ ਅੰਕ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ, ਪੂਜਨੀਕ ਸ੍ਰੀ ਮਾਤਾ ਜੀ, ਸੰਤ ਮੰਗਲ ਸਿੰਘ ਲਾਇਲਪੁਰੀ, ਡਾ. ਅਮਰ ਭਾਰਤੀ, ਸ੍ਰੀ ਐੱਸ.ਐੱਸ. ਮਨਧੀਰ ਅਤੇ ਪ੍ਰੋ. ਤਾਰਾ ਸਿੰਘ ਅਨਜਾਣ ਨੂੰ ਯਾਦ ਕੀਤਾ ਗਿਆ ਹੈ। ਮਈ 2019 ਦੇ ਟਾਈਟਲ 'ਤੇ ਕਾਮਰੇਡ ਵਿਰਕ ਨੂੰ, 'ਜਗਜੀਤ ਸਿੰਘ ਅਨੰਦ ਪੁਰਸਕਾਰ' ਅਤੇ ਸ੍ਰ. ਅਵਤਾਰ ਸਿੰਘ ਸੰਧੂ ਨੂੰ ਮੌਲਿਕ ਬਾਲ ਪੁਸਤਕ ਪੁਰਸਕਾਰ ਪ੍ਰਾਪਤ ਹੋਣ 'ਤੇ ਉੱਘੇ ਸਾਹਿਤਕਾਰਾਂ ਨਾਲ ਦਰਸਾਇਆ ਗਿਆ ਹੈ। ਜੂਨ 2019 ਦੇ ਅੰਕ ਵਿਚ ਜਿੱਥੇ ਪ੍ਰੋ. ਤਾਰਾ ਸਿੰਘ ਅਨਜਾਣ ਯਾਦਗਾਰੀ ਭਾਸ਼ਣ ਦੀ ਰਿਪੋਰਟ ਪ੍ਰਮੁੱਖ ਹੈ, ਉੱਥੇ ਟਾਈਟਲ ਉੱਤੇ ਸੰਮੇਲਨ 'ਤੇ ਪੁੱਜੇ ਸਾਹਿਤਕਾਰਾਂ ਦੀਆਂ ਸਰਗਰਮੀਆਂ ਦੇ ਚਿੱਤਰ ਹਨ। ਜੁਲਾਈ 2019 ਦਾ ਅੰਕ ਸਤਿਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਵਰ੍ਹੇ ਨੂੰ ਸਮਰਪਤ ਹੈ। ਇਸ ਅੰਕ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ ਸ਼ਰਧਾਂਜਲੀ ਸਮਾਗਮ ਨੂੰ, ਪਦਮ ਸ੍ਰੀ ਸੁਰਜੀਤ ਪਾਤਰ ਅਤੇ ਸੁਵਰਨ ਸਿੰਘ ਵਿਰਕ ਸੰਬੋਧਨ ਕਰ ਰਹੇ ਹਨ। ਨਾਲ ਹੀ ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ-2019 ਦੀਆਂ ਤਸਵੀਰਾਂ ਅਤੇ ਜਿਓਤਸਨਾ ਕੌਰ ਦੀ ਰਿਪੋਰਟ ਵੀ ਦਿੱਤੀ ਗਈ ਹੈ। ਅਗਸਤ 2019 ਅੰਕ ਵਿਚ ਦਸਤਾਵੇਜ਼ੀ ਫ਼ਿਲਮ 'ਸੰਗੀਤ ਸਰੂਪ ਸਤਿਗੁਰੂ' ਰਿਲੀਜ਼ ਸਮਾਰੋਹ ਦੀਆਂ ਤਸਵੀਰਾਂ ਅਤੇ ਸੰਤ ਹਰਪਾਲ ਸਿੰਘ ਜੀ ਸੇਵਕ ਦੀ ਲਿਖੀ ਰਿਪੋਰਟ ਮੁੱਖ ਹੈ। ਨਵੰਬਰ 2019 ਦੇ ਟਾਈਟਲ 'ਤੇ ਸਤਿਗੁਰੂ ਨਾਨਕ ਦੇਵ ਜੀ ਦੀ 550ਵੀਂ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਪੈਦਲ ਯਾਤਰਾ ਦਾ ਦ੍ਰਿਸ਼ ਹੈ।ਇਸ ਵਿਚ ਸਤਿਗੁਰੂ ਉਦੇ ਸਿੰਘ ਜੀ ਨਾਲ ਨਾਮਧਾਰੀ ਸੰਗਤ ਦਾ ਭਾਰੀ ਸਮੂਹ, ਸੁਲਤਾਨਪੁਰ ਲੋਧੀ ਵਾਸਤੇ ਪੈਦਲ ਯਾਤਰਾ ਕਰਦਾ ਨਜ਼ਰ ਆ ਰਿਹਾ ਹੈ। ਦਸੰਬਰ 2019 ਦੇ ਅੰਕ ਵਿਚ ਜਿਥੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤਕ ਸਫ਼ਰ ਦੀ ਦਸਤਾਵੇਜ਼ੀ ਫ਼ਿਲਮ ਸੰਬੰਧੀ, ਇਸ ਸੰਪਾਦਕ ਨੇ ਜਾਣਕਾਰੀ ਦੇਣ ਦਾ ਯਤਨ ਕੀਤਾ ਹੈ, ਉੱਥੇ ਸ੍ਰੀ ਫ਼ੋਰਟ ਆਡੀਟੋਰੀਅਮ, ਦਿੱਲੀ ਵਿਖੇ, ਇਸ ਮੌਕੇ ਪੁੱਜੇ ਉੱਘੇ ਸੰਗੀਤਕਾਰਾਂ ਦੀ ਸਤਿਗੁਰੂ ਜੀ ਨਾਲ ਤਸਵੀਰਾਂ ਨੂੰ ਟਾਈਟਲ 'ਤੇ ਦਰਸਾਇਆ ਗਿਆ ਹੈ। ਜਨਵਰੀ 2020 ਦਾ ਅੰਕ ਦਸਮੇਸ਼ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਅਤੇ ਨਾਮਧਾਰੀ ਪੰਥ ਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਦੀਆਂ ਪ੍ਰਕਾਸ਼ ਸ਼ਤਾਬਦੀਆਂ ਨੂੰ ਸਮਰਪਤ ਹੈ। ਨਾਮਧਾਰੀ ਹੋਲਾ-ਮਹਲਾ ਨੂੰ ਸਮਰਪਤ ਮਾਰਚ-2020 ਦਾ ਅੰਕ ਹੈ, ਜਿਸ ਵਿਚ ਨਾਮਧਾਰੀ ਅੰਦੋਲਨ ਦਾ ਭਾਰਤੀ ਸਾਹਿਤ ਅਤੇ ਸੁਤੰਤਰਤਾ ਸਮਾਗਮ 'ਚ ਯੋਗਦਾਨ ਸੰਬੰਧੀ ਦੋ ਦਿਨਾਂ ਦੇ ਅੰਤਰ ਰਾਸ਼ਟਰੀ ਸੈਮੀਨਾਰ ਨੂੰ, ਤਸਵੀਰਾਂ ਸਹਿਤ ਦਰਸਾਇਆ ਗਿਆ ਹੈ। ਅਪ੍ਰੈਲ 2020 ਦੇ ਟਾਈਟਲ 'ਤੇ ਲੱਕ-ਡਾਊਨ ਦੇ ਦਿਨਾਂ ਵਿਚ ਕਿਰਤੀਆਂ ਦਾ ਪਿੰਡਾਂ ਨੂੰ ਮੁੜਣ ਦਾ ਦ੍ਰਿਸ਼ ਦਿੱਤਾ ਗਿਆ ਹੈ। ਨਾਲ ਹੀ ਉਸ ਤ੍ਰਾਸਦੀ ਨੂੰ ਬਿਆਨ ਕਰਦੀਆਂ ਕੁਝ ਸਤਰਾਂ ਉੱਘੇ ਲੇਖਕ ਗੁਰਬਚਨ ਸਿੰਘ ਭੁੱਲਰ ਦੀ ਕਵਿਤਾ ਦੀਆਂ ਵੀ ਅੰਕਤ ਹਨ। ਮਈ 2020 ਦੇ ਅੰਕ ਦੇ ਟਾਈਟਲ 'ਤੇ ਚਿੱਤਰਕਾਰ ਸ਼ੋਭਾ ਸਿੰਘ ਦਾ ਬਣਾਇਆ ਚਿੱਤਰ 'ਦੁੱਖਾਂ ਦੀ ਪੰਡ' ਸਿਰਲੇਖ ਹੇਠ' ਦਿੱਤਾ ਗਿਆ ਹੈ। ਇਸ ਚਿੱਤਰ ਨੂੰ ਉੱਘੇ ਲੇਖਕ ਜਗਤਾਰਜੀਤ ਨੇ ਸ਼ੋਭਾ ਸਿੰਘ ਦਾ ਚਿੱਤਰਿਆ 'ਦੁਖੀ ਜੀਵਨ' ਸਿਰਲੇਖ ਹੇਠ ਬਿਆਨਿਆ ਹੈ। ਇਸੇ ਅੰਕ ਵਿਚ ਮੁਹਿੰਦਰ ਸਿੰਘ ਕੂਕਾ ਨੇ ਡਾ. ਅਮਰ ਭਾਰਤੀ ਅਤੇ ਉਨ੍ਹਾਂ ਦੀਆਂ ਲਿਖਤਾਂ ਸੰਬੰਧੀ ਲਿਖ ਰਹੇ ਵੱਡ-ਅਕਾਰੀ ਲੇਖ ਦੀ ਪਹਿਲੀ ਕਿਸ਼ਤ ਪ੍ਰਕਾਸ਼ਤ ਕੀਤੀ ਹੈ। ਦਸੰਬਰ 2020 ਤੱਕ ਇਸ ਵਿਸਤ੍ਰਿਤ ਰਚਨਾ ਦੀ 6ਵੀਂ ਕਿਸ਼ਤ ਛਪ ਕੇ, ਪਾਠਕਾਂ ਤੱਕ ਪਹੁੰਚ ਚੁੱਕੀ ਹੈ। ਜੂਨ 2020 ਤੋਂ ਲਗਾਤਾਰ ਪ੍ਰਕਾਸ਼ਤ ਅੰਕ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਕੀਤੇ ਗਏ ਹਨ। ਜੁਲਾਈ 2020 ਦੇ ਅੰਕ 'ਤੇ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਸ੍ਰੀ ਭੈਣੀ ਸਾਹਿਬ ਵਿਚ ਫੁਟਬਾਲ ਅਕਾਦਮੀ ਸਥਾਪਤ ਕਰਨ ਦੇ ਦ੍ਰਿਸ਼ ਹਨ। ਅਕਤੂਬਰ 2020 ਦੇ ਟਾਈਟਲ 'ਤੇ ''ਜੈ ਜਵਾਨ-ਜੈ ਕਿਸਾਨ'' ਦਾ ਨਾਅਰਾ ਦੇਂਦਾ, ਕਿਸਾਨਾਂ ਦੇ ਅੰਦੋਲਨ ਦਾ ਹਜੂਮ ਨਜ਼ਰ ਆ ਰਿਹਾ ਹੈ। ਨਵੰਬਰ 2020 ਦਾ ਅੰਕ 'ਸਤਿਗੁਰੂ ਜਗਜੀਤ ਸਿੰਘ ਜੀ ਪਹਿਲੀ ਪ੍ਰਕਾਸ਼ ਸ਼ਤਾਬਦੀ' ਵਿਸ਼ੇਸ਼ ਅੰਕ ਹੈ। ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸਬੰਧੀ ਹੋਰ ਮਹੱਤਵਪੂਰਨ ਲੇਖਾਂ ਦੇ ਨਾਲ ਉੱਘੇ ਚਿੰਤਕ ਅਤੇ ਦਿੱਲੀ ਯੂਨੀਵਰਸਿਟੀ ਦੇ ਸਾਬਕਾ ਮੁਖੀ ਪ੍ਰੋ. (ਡਾ.) ਮਨਜੀਤ ਸਿੰਘ ਵੱਲੋਂ ਲਿਖਿਆ ਵਿਸ਼ੇਸ਼ ਲੇਖ 'ਸਿੱਖੀ ਦੀ ਮਹੱਤਵਪੂਰਨ ਸ਼ਾਖਾ ਨਾਮਧਾਰੀ ਪੰਥ ਅਤੇ ਸਤਿਗੁਰੂ ਜਗਜੀਤ ਸਿੰਘ ਜੀ' ਵਰਨਣਯੋਗ ਹੈ। ਇਸ ਲੇਖ ਨੇ ਗੈਰ ਨਾਮਧਾਰੀ ਚਿੰਤਕਾਂ ਦਾ ਖ਼ਾਸ ਧਿਆਨ ਖਿੱਚਿਆ ਹੈ। ਦਸੰਬਰ 2020 ਦੇ ਅੰਕ ਦਾ ਸ਼ਿੰਗਾਰ ਕਾ: ਸੁਵਰਨ ਸਿੰਘ ਵਿਰਕ ਦਾ ਲੇਖ 'ਦਿੱਲੀ ਕਿਸਾਨ ਮੋਰਚਾ-ਜਿੱਤ ਵੱਲ ਵੱਧਦੇ ਕਦਮ' ਹੈ, ਜਿਸ ਵਿਚ ਆਪ ਇਤਿਹਾਸਕ ਪਰਿਪੇਖ ਵਿਚ ਕਿਸਾਨਾਂ ਦੀਆਂ ਦੁਸ਼ਵਾਰੀਆਂ ਦਾ

**(ਬਾਕੀ ਸਫਾ 37 'ਤੇ )**



Sri Satguru Jagjit Singh Ji eLibrary NamdhariElibrary@gmail.com

**– ਸੁਵਰਨ ਸਿੰਘ ਵਿਰਕ**

# ਸਾਡਾ ਵਿਰਸਾ–ਸਾਡੀ ਧਰੋਹਰ ਐਸ.ਐਸ. ਮਨਧੀਰ

ਮੈਨੂੰ ਅਪ੍ਰੈਲ 2017 ਦੇ ਪਿਛਲੇ ਪੱਖ ਵਿਚ ਦੁਖਦਾਈ ਖ਼ਬਰ ਮਿਲੀ ਕਿ ਪੰਜਾਬੀ ਸਾਹਿਤ ਜਗਤ ਵਿਚ ਜਾਣੇ-ਪਹਿਚਾਣੇ, ਉੱਘੇ ਪੰਜਾਬੀ ਲੇਖਕ ਧਨੀਰਾਮ ਚਾਤ੍ਰਿਕ ਦੇ ਮਸੇਰੇ ਭਾਈ ਮੁਲਖਾ ਸਿੰਘ ਲੋਪੋਕੇ ਦੇ ਪੋਤਰੇ, ਸਾਰੀ ਉਮਰ ਕੂਕਾ ਅੰਦੋਲਨ ਦੀ ਪ੍ਰਗਤੀਸ਼ੀਲ ਵਿਚਾਰਧਾਰਾ ਤੇ ਡਟ ਕੇ ਖਲੋਣ ਵਾਲੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਕੂਕਾ ਕਾਰ ਵਿਚ ਵਿਚਰਨ ਵਾਲੇ, ਸ੍ਰੀ ਐਸ. ਐਸ. ਮਨਧੀਰ, ਆਪਣੀ ਸਤਾਸੀ ਸਾਲਾ ਜੀਵਨ ਯਾਤਰਾ ਪੂਰੀ ਕਰ ਗਏ ਹਨ। ਉਹਨਾਂ ਦਾ ਪੂਰਾ ਨਾਂ ਸ਼ਰਮ ਸਿੰਘ ਸੀ।

ਮਨਧੀਰ ਜੀ ਮਾਝੇ ਦੀ ਅਤੇ ਲਾਇਲਪੁਰ ਬਾਰ ਦੀ ਜਰਖੇਜ਼ ਮਿੱਟੀ ਨਾਲ ਸਬੰਧਿਤ ਸਨ। ਉਹਨਾਂ ਦੀ ਪੜਦਾਦੀ ਦਾ ਭਣੇਵਾਂ ਸੀ ਪੰਜਾਬੀ ਜਨ ਜੀਵਨ ਦਾ ਸਫਲ ਕਾਵਿਕ– ਚਿਤਰਕਾਰ ਲਾਲਾ ਧਨੀ ਰਾਮ ਚਾਤ੍ਰਿਕ। ਉਹ ਜਿਸ ਪਰਿਵਾਰ ਨਾਲ ਸਬੰਧਿਤ ਸਨ ਉਹ ਮਾਝੇ ਬਾਰ ਦੇ ਪਿੰਡਾਂ ਵਿਚੋਂ ਉਠ ਕੇ, ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਆ ਵੱਸਿਆ, ਨਿਮਨ ਮੱਧ ਵਰਗੀ ਪਰਿਵਾਰ ਸੀ, ਜਿਸ ਨੂੰ ਅੱਖਰਾਂ ਨਾਲ ਮੋਹ, ਉਹਨਾਂ ਦੇ ਪਰਿਵਾਰਿਕ, ਪੰਥਕ ਅਤੇ ਸਾਹਿਤਕ ਪਰਿਵੇਸ਼ ਵਿਚੋਂ ਮਿਲਿਆ। ਇਹ ਮੋਹ ਉਹਨਾਂ ਲਈ ਬੜਾ ਮਹਿੰਗਾ ਵੀ ਸਾਬਤ ਹੋਇਆ। ਫਿਰ ਵੀ ਉਹ ਸੂਰਮਿਆਂ ਜਿਉਂ ਲੱਜ-ਪਾਲਾਂ ਦੀ ਰਵਾਇਤ ਨਿਬਾਹੁਣ ਵਾਲਿਆਂ ਦੇ ਹਾਣੀ ਹੋਕੇ, ਆਪਣੇ ਮਿਥੇ ਰਾਹ ਉਤੇ ਅੱਗੇ ਹੀ ਅੱਗੇ ਵਧਦੇ ਗਏ। ਰਾਹ ਦੀਆਂ ਦੁਸ਼ਵਾਰੀਆਂ ਮੰਜਿਲ ਨਾਲ ਦਸਤ ਪੰਜਾ ਲੈਣ ਦੇ ਉਹਨਾਂ ਦੇ ਸ਼ੌਕ ਵਿਚ, ਕਦੇ ਵੀ ਰੁਕਾਵਟ ਨਾ ਬਣ ਸੁੱਕੀਆਂ। ਬੇਸ਼ਕ ਲੇਖਕਾਂ/ ਸੰਪਾਦਕਾਂ ਦੀ ਗਿਣਤੀ ਇਸ ਪਰਿਵਾਰ ਵਿਚ ਵਧੇਰੇ ਹੈ ਪਰ ਸੰਤ ਮੰਗਲ ਸਿੰਘ ਲਾਇਲਪੁਰੀ, ਡਾ. ਅਮਰ ਭਾਰਤੀ ਅਤੇ ਸ੍ਰੀ ਐਸ.ਐਸ. ਮਨਧੀਰ ਦੀ ਇਕ ਤਰੈ-ਲੜੀ, ਸਾਹਿਤਕ ਪੱਤਰਕਾਰਤਾ ਅਤੇ ਲੇਖਨ ਦੇ ਗਗਨ ਤੇ ਪਰਕਾਸ਼-ਪੁੰਜ ਜਿਉਂ ਆਭਾਮਾਨ ਹੈ। ਮਨਧੀਰ ਜੀ ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਮਾਤਾ ਭਾਗਵੰਤੀ ਦੇ ਜਠੇਰੇ ਪੁੱਤਰ ਅਤੇ ਸਾਹਿਤ-ਚਿੰਤਕ ਡਾ. ਅਮਰ ਭਾਰਤੀ ਹੋਰਾਂ ਦੇ ਭਤੀਜੇ ਸਨ। ਸੰਤ ਮੰਗਲ ਸਿੰਘ ਲਾਇਲਪੁਰੀ ਆਪਣੇ ਸਮੇਂ ਵਿਚ ਨਾਮਧਾਰੀ ਪੰਥ ਦੇ ਕੌਮੀ ਪਰਵਾਨੇ ਸਨ, ਜਿਹਨਾਂ ਆਪਣੇ ਪੰਥ ਦੇ ਪਰਚਾਰ ਪਰਸਾਰ ਹਿੱਤ, ਅਨੇਕ ਵਾਰ ਘਰ ਫੂਕ ਤਮਾਸ਼ਾ ਵੇਖਣ ਵਾਲੀ, ਲੋਕੋਕਤੀ ਨੂੰ ਵੀ ਸਾਕਾਰ ਕਰ ਵਿਖਾਇਆ ਸੀ। ਸੰਤ ਜੀ ਦਾ ਸਮਾਂ ਅਤੇ ਬਾਅਦ ਵਿਚ ਮਨਧੀਰ ਜੀ ਦਾ ਵੇਲਾ ਵੀ ਪੰਜਾਬ ਵਿਚ ਕੌਮੀ ਮੁਕਤੀ ਅੰਦੋਲਨ ਦੇ ਉਭਾਰ ਦਾ ਸਮਾਂ ਸੀ। ਦੋਹਾਂ ਪਿਤਾ ਪੁੱਤਰਾਂ ਦੀ ਇਹ ਰੀਝ ਸੀ ਕਿ ਸਮਤਾ-ਮੂਲਕ, ਸਮਾਜਿਕ-ਆਰਥਿਕ ਸਮਾਨਤਾ ਵਾਲੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਕੂਕਾ ਲਹਿਰ ਦੀ ਵਿਚਾਰ ਧਾਰਾ ਅਤੇ ਇਸ ਦੇ ਬਸਤੀਵਾਦ, ਸਾਮੰਤਵਾਦ ਅਤੇ ਹਰ ਤਰ੍ਹਾਂ ਦੀ ਪੋਂਗਾ ਪੰਥ ਵਿਰੋਧੀ ਖਾਸੇ ਨੂੰ, ਅਗਰਗਾਮੀ ਸੋਚ ਲੈਕੇ, ਮੁਕਤੀ ਸੰਗਰਾਮ ਵਿਚ ਕੁੱਦਣ ਵਾਲੀਆਂ ਧਿਰਾਂ ਨਾਲ ਇਕ ਜੁੱਟ ਕੀਤਾ ਜਾਏ। ਕਾਂਗਰਸ ਦੀ ਅਗੁਆਈ ਹੇਠ ਦੇਸ਼ ਆਜ਼ਾਦੀ ਲਈ ਘੋਲ ਵਿਚ ਸੀ ਮਹਾਰਾਜ ਨਿਹਾਲ ਸਿੰਘ ਤੇ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਸੰਤ ਨਿਧਾਨ ਆਲਮ, ਪੰਡਿਤ ਬਸੰਤ ਸਿੰਘ ਗੜ੍ਹ, ਪਧਾਣਾ, ਪੰਡਿਤ ਮਨਸਾ ਸਿੰਘ ਕੌਮੀ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਜਥੇਦਾਰ ਮਿਹਰ ਸਿੰਘ ਸਿਆਹੜ, ਜੰਗ ਸਿੰਘ ਬਿਲਗਾ ਇਤਿਆਦਿਕ ਅਨੇਕ ਨਾਮਧਾਰੀ ਸੱਜਣ ਆਪੋ ਆਪਣਾ ਯੋਗਦਾਨ ਪਾ ਰਹੇ ਸਨ। ਸੰਤ ਮੰਗਲ ਸਿੰਘ ਜੀ ਵਾਲੇ ਪਿੰਡ ਲੋਪੋਕੇ ਦੇ ਹੀ ਸੰਤ ਨਿਧਾਨ ਸਿੰਘ ਆਲਿਮ ਸਨ। ਉਹਨਾਂ ਦੀ ਦਿਉ ਕੱਦ ਸ਼ਖਸ਼ੀਅਤ ਉਸ ਸਮੇਂ ਪੰਜਾਬ ਦੇ ਸਮੁੱਚੇ ਕੌਮੀ ਦ੍ਰਿਸ਼ਟਪ ਤੇ ਛਾਈ ਹੋਈ ਸੀ। ਸੰਤ ਜੀ ਅਤੇ ਮਨਧੀਰ ਜੀ ਦੋਵੇਂ ਪਿਤਾ ਪੁੱਤਰ ਆਲਿਮ ਜੀ ਤੋਂ ਬਹੁਤ ਪ੍ਰਭਾਵਿਤ ਸਨ। ਇਹ ਆਲਿਮ ਜੀ ਹੀ ਸਨ ਜਿਹਨਾਂ ਲਾਇਲਪੁਰੀ ਜੀ ਦੀ ਲੁਕੀ ਹੋਈ ਸਾਹਿਤਕ ਸ਼ਖਸੀਅਤ ਨੂੰ ਪਹਿਚਾਣ ਕੇ ਕਿਹਾ ਸੀ ਕਿ ਇਹ ਲੂਣ ਤੇਲ ਤਾਂ ਕੋਈ ਹੋਰ ਵੀ ਵੇਚ ਲਵੇਗਾ, ਤੁਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੇ ਪਰਚਾਰ ਲਈ ਸਮਰਪਿਤ ਹੋ ਜਾਓ।

ਮੰਗਲ ਸਿੰਘ ਜੀ ਲਾਇਲਪੁਰ ਸ਼ਹਿਰ ਵਿਚ ਵੀ ਰਹਿੰਦੇ ਰਹੇ ਅਤੇ ਇਸ ਜਿਲੇ ਦੇ ਇਕ ਪਿੰਡ ਗੰਗਾ ਸਿੰਘ ਵਾਲਾ ਵਿਚ ਵੀ। ਇਸੇ ਕਾਰਨ ਲਾਇਲਪੁਰੀ ਲਕਬ ਉਹਨਾਂ ਦੇ ਨਾਮ ਨਾਲ ਤਾਅ ਉਮਰ ਜੁੜ ਗਿਆ। ਇਹ ਪਿੰਡ ਗੰਗਾ ਸਿੰਘ ਵਾਲਾ ਸਾਰਾ ਹੀ ਨਾਮਧਾਰੀ ਅਸਰ ਰਸੂਖ ਵਾਲਾ ਸੀ ਤੇ ਲਾਇਲਪੁਰੀ ਜੀ ਦੇ ਵਿਚਾਰਾਂ ਤੇ ਸਾਰਾ ਪਿੰਡ ਫੁੱਲ ਚੜ੍ਹਾਉਂਦਾ ਸੀ। ਇੱਥੇ ਉਹਨਾਂ ਸਾਂਝੇ ਸਮੂਹਿਕ ਲੰਗਰ ਦੀ ਪਿਰਤ ਵੀ ਪਾਈ ਰੱਖੀ। ਇਸ ਪਿੰਡ ਤੇ ਆਸ ਪਾਸ ਪੰਜਾਬ ਦੇ ਚੋਟੀ ਦੇ ਕੌਮੀ ਆਗੂਆਂ ਨੂੰ, ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਬੁਲਾਕੇ, ਉਹ ਦੇਸ਼ ਦੇ ਆਜ਼ਾਦੀ ਸੰਗਰਾਮ ਬਾਰੇ ਅੰਗਰੇਜ਼ ਸਰਕਾਰ ਵਿਰੋਧੀ ਖੁੱਲੀਆਂ ਤਕਰੀਰਾਂ ਵੀ ਕਰਾਉਂਦੇ। ਜਿਹਨਾਂ ਵਿਚ ਸਤਿਗੁਰੂ ਰਾਮ ਸਿੰਘ ਅਤੇ ਕੂਕੇ ਸਿੱਖਾਂ ਦੁਆਰਾ ਦਿਤੇ ਅਪੂਰਬ ਬਲੀਦਾਨ ਦੀ ਮੁਕਤ ਕੰਠ ਨਾਲ ਪ੍ਰਸੰਸ਼ਾ ਵੀ ਕੀਤੀ ਜਾਂਦੀ। ਮਨਧੀਰ ਜੀ ਦੇ ਜਨਮ ਵਰ੍ਹੇ ਵਿਚ ਤਾਂ ਨਾਮਧਾਰੀ ਸਿੰਘਾਂ ਨੇ ਸੈਂਕੜਿਆਂ ਦੀ ਗਿਣਤੀ ਵਿਚ ਮੁਕੰਮਲ ਆਜ਼ਾਦੀ ਦੇ ਮਤੇ ਵਾਲੇ, ਕਾਂਗਰਸ ਦੇ ਲਾਹੌਰ ਸੈਸ਼ਨ ਵਿਚ ਹਿੱਸਾ ਲਿਆ ਸੀ, ਜਿਸ ਵਿਚ ਬਾਬਾ ਗੁਰਦਿਤ ਸਿੰਘ ਕਾਮਾਗਾਟਾ ਮਾਰੂ ਜਿਹੀ ਕੌਮੀ ਹਸਤੀ ਨੇ ਮਾਤਾ ਜਿਊਣ ਕੌਰ ਅਤੇ ਮਾਤਾ ਫਤੇਹ ਕੌਰ ਜੀ, ਨਾਮਧਾਰੀ ਮਾਤਾਵਾਂ ਦੁਆਰਾ ਲਾਏ ਲੰਗਰ ਵਿਚੋਂ ਕਾਂਗਰਸ ਦੇ ਹਜ਼ਾਰਾਂ ਹਿੰਦੂ ਸਿੱਖ ਮੁਸਲਿਮ ਕਾਰਕੁੰਨਾਂ ਦੁਆਰਾ ਪਰਸੰਨ ਹੋਕੇ ਪ੍ਰਸ਼ਾਦ ਪਾਣੀ ਛਕਣ ਨੂੰ ਉਸ ਸਮੇਂ ਇਕ ਅਲੋਕਾਰੀ ਘਟਨਾ ਵਜੋਂ ਬਿਆਨ ਕੀਤਾ ਸੀ।

ਸਰਬ ਸ਼ਕਤੀਮਾਨ ਜੀ ਦੇ ਲਿਖਣ ਮੁਤਾਬਿਕ ਮਨਧੀਰ ਜੀ ਸਕੂਲੀ ਪੜਾਈ ਦੇ ਰੂਪ ਵਿਚ ਗਿਆਨੀ ਪਾਸ ਸਨ। ਪੰਜਾਬੀ, ਹਿੰਦੀ, ਅੰਗਰੇਜ਼ੀ ਦੀ ਚੰਗੀ ਜਾਣਕਾਰੀ ਰੱਖਦੇ ਸਨ। ਲੋਪੋਕੇ ਦੇ ਪਾਸ ਹੀ ਪ੍ਰੀਤ ਨਗਰ ਸੀ, ਸੋ ਮਨਧੀਰ ਜੀ ਉਤੇ ਗੁਰਬਖਸ਼ ਸਿੰਘ ਅਤੇ ਉਹਨਾਂ ਦੀ ਪ੍ਰੀਤਲੜੀ ਦੇ ਨਿਰੋਏ ਵਿਚਾਰਾਂ ਦਾ ਵੀ ਚੰਗਾ ਪ੍ਰਭਾਵ ਪਿਆ। ਨਾਨਕ ਸਿੰਘ ਨਾਵਲਿਸਟ ਵੀ ਪ੍ਰੀਤ ਨਗਰ ਰਹਿੰਦੇ ਸਨ। ਉਹਨਾਂ ਨੂੰ ਵੀ ਖੂਬ ਪੜ੍ਹਿਆ। ਇਸਤੋਂ ਇਲਾਵਾ ਭਾਰਤ ਵਿਚ ਪ੍ਰਗਤੀਸ਼ੀਲ ਲੇਖਕ ਅੰਦੋਲਨ ਦੇ ਜਨਕ, ਮੁੰਸ਼ੀ ਪ੍ਰੇਮ ਚੰਦਰ, ਮਹਾਂ ਪੰਡਿਤ ਰਾਹੁਲ ਸੰਕ੍ਰਤਾਇਨ, ਰਾਮ ਬਿਲਾਸ ਸ਼ਰਮਾ ਆਦਿ ਹਿੰਦੀ ਲੇਖਕਾਂ ਤੋਂ ਉਹਨਾਂ ਨੂੰ ਸਮਾਜਿਕ ਯਥਾਰਥਵਾਦ ਦੀ ਥਾਹ ਪਈ। ਉਹ ਸੰਸਾਰ ਪ੍ਰਸਿੱਧ ਰੂਸੀ ਤੇ ਹੋਰ ਗਲਪ ਲੇਖਕਾਂ ਨੂੰ ਵੀ ਪੜਦੇ ਰਹੇ। ਇਸੇ ਦੌਰਾਨ ਉਹਨਾਂ ਮਾਰਕਸਵਾਦੀ ਸਾਹਿਤ ਦਾ ਵੀ ਗੰਭੀਰ ਅਧਿਅਨ ਕੀਤਾ। ਦੂਜੀ ਸੰਸਾਰ ਜੰਗ ਲਗਦਿਆਂ ਤੱਕ ਸਾਰੀ ਦੁਨੀਆਂ ਵਿਚ ਅਮਨ ਅਤੇ ਸਮਾਜਵਾਦੀ ਵਿਚਾਰਾਂ ਦਾ ਬੋਲਬਾਲਾ ਹੋ ਚੁੱਕਾ ਸੀ। ਜਮਹੂਰੀਅਤ ਪਸੰਦ ਸਮੂੰਹ ਲੋਕ, ਫਾਸ਼ੀਵਾਦ ਅਤੇ ਨਾਜੀਵਾਦ ਦੇ ਖਿਲਾਫ ਸਨ। ਇਸ ਸਮੇਂ ਮਨਧੀਰ ਜੀ ਨੂੰ ਅਨੁਭਵ ਹੋਇਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਵਿਚਾਰਾਂ ਦੀ ਜੈ ਲਈ, ਸਾਮਰਾਜਵਾਦੀ ਅਤੇ ਫਾਸੀਵਾਦੀ, ਜੰਗਬਾਜਾਂ ਨੂੰ ਹਰਾਉਣਾ ਸਮੇਂ ਦੀ ਲੋੜ ਹੈ। ਉਹਨਾਂ ਆਪਣੀ ਤਕਦੀਰ ਕਮਿਊਨਿਸਟ ਪਾਰਟੀ ਨਾਲ ਜੋੜ ਲਈ। ਇਸ ਸਮੇਂ ਉਹ ਅਨੇਕ ਫੈਕਟਰੀਆਂ ਵਿਚ ਵੱਖ ਵੱਖ, ਦੂਰ ਦੁਰਾਡੇ ਸ਼ਹਿਰਾਂ ਵਿਚ, ਟਰੇਡ ਯੂਨੀਅਨ ਮੁਹਾਜ਼ (ਮਜ਼ਦੂਰ ਮੋਰਚਾ) ’ਤੇ ਸਰਗਰਮ ਰਹੇ।

ਵੰਡ ਤੋਂ ਬਾਅਦ ਮਨਧੀਰ ਜੀ ਦਾ ਟਿਕਾਣਾ ਅਖੀਰ ਦਿੱਲੀ ਹੀ ਬਣਿਆ। ਉਹਨਾਂ ਦੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਤਾਂ ਵੰਡ ਤੋਂ ਪਹਿਲਾਂ ਵੀ ਨਾਮਧਾਰੀ ਦਰਬਾਰ ਦੇ ਬੁਲਾਰੇ, ਸਪਤਾਹਿਕ ਸਤਿਜੁਗ ਵਿਚ ਛਪਦੇ ਸਨ, ਲੇਖ, ਕਹਾਣੀਆਂ ਕਵਿਤਾਵਾਂ ਆਦਿ ਦੇ ਰੂਪ ਵਿਚ। ਦੇਸ਼ ਬਟਵਾਰੇ ਤੋਂ ਬਾਅਦ, ਸਤਿਗੁਰੂ ਪਰਤਾਪ ਸਿੰਘ ਜੀ ਨੇ ਉਹਨਾਂ ਨੂੰ ਜੀਵਨ



Sri Satguru Jagjit Singh Ji eLibrary NamdhariElibrary@gmail.com

ਨਗਰ (ਸਿਰਸਾ) ਤੋਂ ਛਪਣ ਵਾਲੇ 'ਸਤਿਜੁਗ' ਦੀ ਸੰਪਾਦਨਾ ਦਾ ਕਾਰਜ ਵੀ ਸਉਂਪੀ ਰਖਿਆ। ਉਸ ਸਮੇਂ ਆਪ ਨੇ ਪਰਚੇ ਦੇ ਕਈ ਵਿਸ਼ੇਸ਼ ਅੰਕ ਕੱਢ ਕੇ, ਇਸ ਨੂੰ ਨਿਵੇਕਲੀ ਦਿਖ ਪ੍ਰਦਾਨ ਕੀਤੀ। ਨਾਲ ਹੀ ਇਸ ਵਿਚ ਨਾਮਧਾਰੀ ਇਤਿਹਾਸ, ਸਾਹਿਤ, ਪੰਥ ਦੇ ਸਰਬ ਪੱਖੀ ਵਿਕਾਸ, ਪ੍ਰਚਾਰ ਪਰਸਾਰ ਲਈ, ਉਹ ਆਪਣੀਆਂ ਯੋਜਨਾਵਾਂ ਇਸ ਵਿਚ ਛਾਪਦੇ ਰਹਿੰਦੇ। ਕੁਝ ਸਾਲਾਂ ਤੋਂ ਬਾਅਦ, ਲਾਇਲਪੁਰੀ ਜੀ ਇਸ ਸੇਵਾ ਤੋਂ ਮੁਕਤ ਹੋ ਕੇ ਫਿਰ ਦਿਲੀ ਆ ਗਏ। ਦਿੱਲੀ ਆਉਣ ਬਾਅਦ ਆਪਣਾ ਪਰਚਾ ਕੱਢਣ ਦੀ ਰੀਝ ਸੰਤ ਜੀ ਦੇ ਹਿਰਦੇ ਵਿਚ ਉਸਲਵੱਟੇ ਲੈਂਦੀ ਰਹੀ। ਇਸ ਨੂੰ ਮੂਰਤੀਮਾਨ ਕਰਨ ਲਈ ਮਨਧੀਰ ਜੀ ਨੇ ਵੀ ਆਪਣਾ ਪੂਰਾ ਯੋਗਦਾਨ ਪਾਇਆ।

19 ਨਵੰਬਰ 1956 ਨੂੰ ਗੁਰੂ ਨਾਨਕ ਦੇਵ ਜੀ ਦੇ ਪਰਕਾਸ਼ ਪੁਰਬ ਦੇ ਪਾਵਨ ਅਵਸਰ ਤੇ ਪਿਤਾ-ਪੁੱਤਰ ਜੋੜੀ ਦਾ ਚਿਤਵਿਆ ਸੁਪਨਾ, ਨਵੀਂ ਦਿੱਲੀ ਤੋਂ ਸਪਤਾਹਿਕ 'ਨਵਾਂ ਹਿੰਦੁਸਤਾਨ' ਦੇ ਰੂਪ ਵਿਚ ਸਾਕਾਰ ਹੋਇਆ। ਅਗਰੇਜ਼ ਸਾਮਰਾਜੀਏ ਦੇਸ ਛੱਡ ਕੇ ਜਾ ਚੁਕੇ ਸਨ ਪਰ ਪੂੰਜੀ ਅਤੇ ਵਸੀਲਿਆਂ ਦੀ ਅਸਾਵੀਂ ਵੰਡ ਹੇਠ ਦੱਬੀ ਹੋਈ ਬਹੁਗਿਣਤੀ ਦੇਸ਼ ਦੀ ਵੱਸੋਂ ਲਈ ਗਰੀਬੀ, ਅਨਪੜ੍ਹਤਾ, ਜਹਾਲਤ, ਲਾਚਾਰੀ, ਉਜ਼ਾਂਘੁੜਾਂ ਤੋਂ ਰਹਿਤ ਅਤੇ ਸ਼ੋਸ਼ਣ ਮੁਕਤ ਇਕ ਨਵਾਂ ਹਿੰਦੁਸਤਾਨ ਬਨਾਉਣਾ ਇਸ ਅਖਬਾਰ ਦਾ ਮਨੋਰਥ ਸੀ। ਨਾਲ ਨਾਲ ਨਾਮਧਾਰੀ ਸਤਿਗੁਰੂ ਜੀ ਦੇ ਆਸੇ ਦੇ ਅਨੁਰੂਪ ਇਸ ਨੂੰ ਆਪਣੀਆਂ ਪੰਥਕ ਸੇਵਾਵਾਂ ਪ੍ਰਦਾਨ ਕਰਨ ਲਈ ਵੀ ਤਤਪਰ ਰੱਖਣਾਂ ਅਖਬਾਰ ਦਾ ਇਕ ਮਕਸਦ ਸੀ। ਇਸ ਅਖਬਾਰ ਦੇ ਪਹਿਲੇ ਪਰਚੇ ਤੇ ਹੀ ਸੰਪਾਦਕ ਵਜੋਂ, ਮੰਗਲ ਸਿੰਘ ਲਾਇਲਪੁਰੀ ਅਤੇ ਸਹਾਇਕ ਸੰਪਾਦਕ ਵਜੋਂ ਐਸ.ਐਸ. ਮਨਬੀਰ ਹੋਰਾਂ ਦੇ ਨਾਮ ਛਪਦੇ ਆਏ ਸਨ। ਸੰਤ ਮੰਗਲ ਸਿੰਘ ਜੀ ਦੇ ਲਿਖਣ ਮੁਤਾਬਿਕ, ਇਸ ਅਖਬਾਰ ਨਾਲ ਸਬੰਧਿਤ ਸਾਰੇ ਧਾਰਮਿਕ ਲੇਖ ਉਹ ਖੁਦ ਲਿਖਦੇ। ਬੰਗਲਾ ਭਾਸ਼ਾ ਤੋਂ ਅਨੁਵਾਦਿਤ ਰਚਨਾਵਾਂ ਜਾਂ ਹੋਰ ਸਮਕਾਲੀ ਪੰਜਾਬੀ ਸਾਹਿਤ ਬਾਰੇ ਉਹਨਾਂ ਦੇ ਛੋਟੇ ਭਾਈ ਅਮਰ ਭਾਰਤੀ ਜੀ ਲਿਖਦੇ ਅਤੇ ਅਖਬਾਰ ਵਿਚ ਦੇਸ਼-ਦੁਨੀਆਂ ਦੀ ਵਰਤਮਾਨ ਰਾਜਨੀਤਿਕ ਸਥਿਤੀ ਬਾਰੇ, ਵੇਲੇ ਅਨੁਕੂਲ ਆਪਣੀ ਅੱਗੇ ਵਧੂ ਸੋਚ ਅਨੁਸਾਰ, ਲੇਖ, ਟਿੱਪਣੀਆਂ, ਮਨਧੀਰ ਜੀ ਲਿਖਿਆ ਕਰਦੇ ਸਨ।

ਉਹਨਾਂ ਦੀ ਪਾਲਸੀ ਜਮਹੂਰੀਅਤ ਅਤੇ ਅਮਨ ਪਸੰਦ ਤਾਕਤਾਂ ਨੂੰ ਮਜਬੂਤ ਕਰਨ ਵਾਲੀ ਸੀ। ਜਦੋਂ ਉਹਨਾਂ ਨੇ ਇਹ ਪੱਤਰ ਜਾਰੀ ਕੀਤਾ, ਉਸ ਸਮੇਂ ਅਮਰੀਕਨ ਸਾਮਰਾਜ ਨੇ, ਸਾਰੀ ਦੁਨੀਆਂ ਨੂੰ ਠੰਢੀ ਜੰਗ ਦੇ ਖਤਰੇ ਵੱਲ ਧਕੇਲਿਆ ਹੋਇਆ ਸੀ। ਸੰਸਾਰ ਦੇ ਲੋਕ ਹਾਲੇ ਪਹਿਲੀਆਂ ਦੋ ਆਲਮੀ ਜੰਗਾਂ ਦੇ ਤਬਾਹਕੁੰਨ ਨਤੀਜਿਆਂ ਦੀ ਮਾਰ ਵਿਚੋਂ ਬਾਹਰ ਨਹੀਂ ਨਿਕਲ ਸਕੇ ਸਨ। ਇਸ ਸਮੇਂ ਸਾਮਰਾਜੀ ਤਾਕਤਾਂ ਕਦੇ ਨਹਿਰ ਸੁਏਜ਼ ਤੇ ਹਮਲੇ ਕਰਕੇ ਮਿਸਰ ਦੀ ਪ੍ਰਭੂਸੱਤਾ ਨੂੰ ਵੰਗਾਰ ਰਹੀਆਂ ਸਨ, ਕਦੇ ਨਾਟੋ ਅਤੇ ਹੋਰ ਤਾਕਤਾਂ ਇਤਿਹਾਦੀ ਸਭਾ ਵਿਚ, ਕਸ਼ਮੀਰ ਦਾ ਮਸਲਾ ਉਲਝਾ ਰਹੀਆਂ ਸਨ। ਤਰ੍ਹਾਂ ਤਰ੍ਹਾਂ ਦੀਆਂ ਖੇਤਰੀ, ਸੈਨਿਕ-ਸੰਧੀਆਂ ਕੀਤੀਆਂ ਜਾ ਰਹੀਆਂ ਸਨ। ਮਨਧੀਰ ਜੀ ਨੇ ਅਮਨ, ਸ਼ਾਂਤੀ ਅਤੇ ਆਪਣੇ ਮੁਲਕ ਦੀ ਹਿਫਾਜਤ ਲਈ ਜ਼ਰੂਰੀ ਨੁਕਤਿਆਂ ਬਾਰੇ ਲਿਖਿਆ। ਉਹਨਾਂ ਉਸ ਸਮੇਂ ਵਿਚ ਹਿੰਦ ਚੀਨ ਦੋ ਮੁਲਕਾਂ, ਭਾਵ ਨੱਬੇ ਕਰੋੜ ਅਵਾਮ ਦੀ ਦੋਸਤੀ ਦੀ ਗੱਲ ਵੀ ਕੀਤੀ, ਜਿਸ ਨਾਲ ਇਸ ਦੱਖਣ ਪੂਰਬੀ ਏਸ਼ੀਆਈ ਖਿੱਤੇ ਵਿੱਚ ਸਾਮਰਾਜ ਦੀਆਂ ਵਿਸਥਾਰਵਾਦੀ ਨੀਤੀਆਂ ਦਾ ਮੂੰਹ ਤੋੜ ਜੁਆਬ ਦਿਤਾ ਜਾਵੇ।

1957ਦੀਆਂ ਚੋਣਾਂ ਬਾਅਦ ਕੇਰਲਾ ਵਿਚ ਚੁਣ ਕੇ ਆਈ, ਪਹਿਲੀ ਕਮਿਊਨਿਸਟ ਸਰਕਾਰ ਦਾ ਵੀ ਉਹਨਾਂ ਆਪਣੇ ਪਰਚੇ ਵਿਚ ਅਭਿਨੰਦਨ ਕੀਤਾ। ਕਾਂਗਰਸ ਵਾਲਿਆਂ ਨੂੰ ਉਹ ਮੁੱਢ ਤੋਂ ਹੀ ਇਹ ਰਾਏ ਦਿੰਦੇ ਆ ਰਹੇ ਸਨ ਕਿ ਮਜਦੂਰਾਂ, ਕਿਸਾਨਾਂ, ਦਰਮਿਆਨੇ ਤਬਕੇ ਦੀਆਂ ਸਮੱਸਿਆਵਾਂ ਹੱਲ ਕਰਕੇ, ਰੁਜ਼ਗਾਰ ਦੇ ਨਵੇਂ ਮੌਕੇ ਪੈਦਾ ਕਰਕੇ ਹੀ ਦੇਸ਼ ਦੇ ਤੇਜ਼ ਆਰਥਿਕ ਵਿਕਾਸ ਨੂੰ ਗਤੀ ਦੇਕੇ, ਉਹ ਆਪਣੇ ਲੋਕਾਂ ਦਾ ਭਰੋਸਾ ਜਿੱਤ ਸੱਕਦੇ ਹਨ। ਉਹ ਉਸ ਵੇਲੇ ਦੇ ਹਾਲਾਤ ਮਤਾਬਿਕ, ਹਿੰਦ ਰੂਸ ਦੋਸਤੀ ਨੂੰ ਵੀ ਭਾਰਤ ਦੀ ਸੰਪ੍ਰਭਤਾ, ਮਜ਼ਬੂਤੀ ਅਤੇ ਸੁਤੰਤਰ ਆਰਥਿਕ ਵਿਕਾਸ ਦਾ ਜ਼ਾਮਨ ਦਸਦੇ ਸਨ। ਉਹ ਕਸ਼ਮੀਰ ਵਿਚ ਸਾਮਰਾਜੀ ਤਾਕਤਾਂ ਦੀ ਘੁਸਪੈਠ ਨਾ ਹੋਣ ਦੇਣ ਅਤੇ ਕੱਲ ਤੱਕ, ਇਕ ਮੁਲਕ ਰਹੇ, ਅੱਜ ਦੋ ਦੇਸ਼ ਬਣੇ ਭਾਰਤ ਪਾਕਿਸਤਾਨ ਵਿਚਾਲੇ ਸਦੀਵੀ ਅਮਨ ਦੀ ਕਾਮਨਾ ਵੀ ਕਰਦੇ ਹਨ। ਅਸੀਂ ਜਦੋਂ ਇਹਨਾਂ ਪਰਚਿਆਂ ਦੇ ਪੁਰਾਣੇ ਅੰਕ ਫੋਲਦੇ ਹਾਂ ਤਾਂ ਇਹ ਸੋਚਣ ਤੇ ਮਜਬੂਰ ਹੁੰਦੇ ਹਾਂ ਕਿ ਜੇ ਸੰਬੰਧਿਤ ਧਿਰਾਂ ਨੇ ਮਨਧੀਰ ਜੀ ਦੀ ਗੱਲ ਵੱਲ ਕੰਨ ਧਰੇ ਹੁੰਦੇ ਤਾਂ ਸਾਡਾ ਮੁਲਕ, ਆਲਾ ਦੁਆਲਾ ਤੇ ਇਹ ਦੁਨੀਆ ਕਿੰਨੀ ਖੂਬਸੂਰਤ ਹੋਣੀ ਸੀ।

1857 ਦੇ ਸੈਨਿਕ ਵਿਦਰੋਹ, ਜਿਸ ਨੂੰ ਅੰਗਰੇਜ ਸਿਪਾਹੀ ਬਗ਼ਾਵਤ ਕਹਿੰਦੇ ਸਨ ਦੀ ਪਹਿਲੀ ਸ਼ਤਾਬਦੀ ਸਮੇਂ, ਭਾਰਤ ਦੀਆਂ ਕੁਝ ਅਖਬਾਰਾਂ ਵਿੱਚ ਇਹ ਚਰਚਾ ਛਪ ਰਹੀ ਸੀ ਕਿ ਇਸ ਵਰ੍ਹੇ ਕੋਈ ਵੱਡਾ ਘਲੂਘਾਰਾ ਹੋ ਸਕਦਾ ਹੈ। ਮਨਧੀਰ ਜੀ ਨੇ 31 ਦਸੰਬਰ 1956 ਦੇ ਆਪਣੇ ਪਰਚੇ ਵਿਚ ਸੰਨ 1957 ਦੇ ਅਨੁਵਾਨ ਹੇਠ, ਇਸ ਵਿਸ਼ੇ ਤੇ ਠੋਸ ਜਾਣਕਾਰੀ ਦਿੱਤੀ:

''ਇਸ ਸਦੀ ਨੂੰ ਅਸੀਂ ਮਹਾਨ ਸਦੀ ਕਹਾਂਗੇ। ਇਸ ਸਦੀ ਨੇ ਦੁਨੀਆਂ ਦੇ ਬਹੁਤ ਸਾਰੇ ਮੁਲਕਾਂ ਨੂੰ ਗੁਲਾਮੀ ਦੇ ਜੂਲੇ ਹੇਠੋ ਕਢਿਆ ਹੈ। ਇਸ ਨੇ ਰੂਸ, ਚੀਨ ਤੇ ਪੂਰਬੀ ਯੂਰਪ ਦੇ ਮੁਲਕਾਂ 'ਚ ਇਨਕਲਾਬ ਲਿਆਂਦਾ ਹੈ ਅਤੇ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਵਾਰ, ਮਜ਼ਦੂਰ ਕਿਸਾਨ ਦੇ ਰਾਜ ਦੀ ਨੀਂਹ ਰੱਖੀ ਹੈ।

''ਹੁਣ ਦੇ 1957 ਚੋਂ ਕੋਈ ਗਲਤ ਭਾਵਨਾ ਸਾਨੂੰ ਨਹੀਂ ਲੈਣੀ ਚਾਹੀਦੀ। ਕਈ ਲੋਕੀ ਸੋਚਦੇ ਹਨ ਕਿ ਇਸ ਵਿਚ ਕਿਸੇ ਵੱਡੇ ਘੱਲੂਘਾਰੇ ਦੀ ਸੰਭਾਵਨਾ ਹੈ। ਦੁਨੀਆਂ ਥੇਹ ਹੋ ਜਾਵੇਗੀ । ਪਰ ਹਰ ਘੜੀ, ਸਾਲ ਮਹੀਨਾ ਤੇ ਸਦੀ ਵੀ ਸਾਡੇ ਲਈ ਸੁਭ ਹੈ। ਇਹ ਸਾਲ ਵੀ ਸਾਡੇ ਲਈ ਬੜੀਆਂ, ਆਸਾਂ ਤੇ ਰੀਝਾਂ ਭਰਿਆ ਹੈ। ਹਿੰਦੁਸਤਾਨ ਨੇ ਬਾਹਰਲੀ ਦੁਨੀਆਂ ਵਿਚ ਸਤਿਕਾਰਯੋਗ ਥਾਂ ਬਣਾ ਲਈ ਹੈ। ਆਓ ਅਸੀਂ ਪ੍ਰਣ ਲਈਏ ਕਿ ਆਪਸੀ ਝਗੜਿਆਂ ਤੇ ਨਫਰਤਾਂ ਨੂੰ ਖਤਮ ਕਰਕੇ, ਦੇਸ਼ ਦੀ ਅੰਦਰਲੀ ਹੋ ਰਹੀ ਉਸਾਰੀ ਨੂੰ ਸਮਝੀਏ ਤੇ ਇਸ ਵਿਚ ਆਪਣਾ ਹਿੱਸਾ ਪਾਈਏ। ਤਾਂ ਜੋ ਕਦੇ ਕੋਈ ਦੁਖ ਦਾਇਕ ਘੜੀ ਆ ਵੀ ਜਾਵੇ , ਜਿਸ ਤਰਾਂ ਕਿ ਸੰਸਾਰ ਵਿਚ ਅਨੇਕ ਘੱਲੂਘਾਰੇ ਹੁੰਦੇ ਰਹਿੰਦੇ ਹਨ ਤਾਂ ਉਸ ਲਈ ਵੀ ਸਦਾ ਤਿਆਰ ਰਹੀਏ।'' -ਐਸ.ਐਸ. ਮਨਧੀਰ।

ਇਹਨਾਂ ਦਿਨਾਂ ਵਿਚ ਹੀ ਪੰਜਾਬੀ ਸੂਬੇ ਦਾ ਮਸਲਾ ਉਠਿਆ ਤਾਂ ਮਨਧੀਰ ਜੀ ਨੇ ਇਕ ਤਰਕਸੰਗਤ, ਪੰਜਾਬੀ ਬੋਲਣ ਵਾਲਿਆਂ ਦੀ ਬਹੁ-ਗਿਣਤੀ ਤੇ ਆਧਾਰਿਤ ਮੰਗ ਦਾ ਸਮਰਥਨ ਕੀਤਾ। ਇਹੋ 'ਨਵਾਂ ਹਿੰਦੁਸਤਾਨ' ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਰੋਜ਼ਾਨਾ ਹੋਇਆ ਸੀ, ਉਸ ਦੀ ਨੀਤੀ ਸੀ। ਪਹਿਲਾ ਸਪਤਾਹਿਕ ਅਤੇ ਮਗਰਲਾ ਰੋਜ਼ਾਨਾ 'ਨਵਾਂ ਹਿੰਦੁਸਤਾਨ' ਤਾਂ ਆਪੋ ਆਪਣੀ, ਅਉਧ ਪੂਰੀ ਕਰ ਗਏ, ਪਰ ਲਾਇਲਪੁਰੀ ਪਰਿਵਾਰ ਨੇ ਕਦੇ 'ਆਜ਼ਾਦ ਹਿੰਦੁਸਤਾਨ ਅਤੇ ਕਦੇ ਵਰਤਮਾਨ ਹਿੰਦੁਸਤਾਨ', ਕਦੇ ਦੈਨਿਕ ਕਦੇ ਮਾਸਿਕ ਦੇ ਰੂਪ ਵਿਚ, ਇਸਨੂੰ ਅਜੇ ਤੱਕ ਜਾਰੀ ਰੱਖਿਆ ਹੈ।

ਮਨਧੀਰ ਜੀ ਨੇ ਇਹਨਾਂ ਅਖਬਾਰਾਂ ਦੇ ਮਾਧਿਅਮ ਦੁਆਰਾ ਕੋਈ ਸੱਠ ਵਰ੍ਹੇ, ਆਪਣੇ ਸਾਹਿਤਕ ਪੱਤਰਕਾਰੀ ਦੇ ਸੌਂਕ ਨੂੰ ਜਾਰੀ ਰੱਖਿਆ।

ਮਨਧੀਰ ਜੀ ਸਫਲ ਗ੍ਰਹਿਸਤੀ ਸਨ। ਪਰਿਵਾਰ ਵਿਚ ਸਮੇਂ-ਸਮੇਂ ਆਏ ਦੁਖ ਸੁਖ ਵੀ ਉਹਨਾਂ ਝੱਲੇ। ਉਹਨਾਂ ਨੇ ਇੱਕੋ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੀ ਕੂਕਾ ਕਾਰ ਅਤੇ ਲੋਕ ਕਲਿਆਣ ਦੇ ਮਾਰਗ, ਕਮਿਊਨਿਜ਼ਮ ਨਾਲ ਆਪਣੀ ਵਫਾਦਾਰੀ ਹਮੇਸ਼ਾ ਆਪਣੀਆਂ ਲਿਖਤਾਂ ਵਿਚ ਵੀ ਨਿਭਾਈ। ਉਹ ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਦੇ ਸਨੇਹ ਦੇ ਪਾਤਰ ਰਹੇ। ਉਹਨਾਂ ਦੀਆਂ ਅਨੇਕ ਅਮਰ ਰਚਨਾਵਾਂ ਵਿਚੋਂ ਇਕ, ਉਹਨਾਂ ਦਾ ਆਪਣੇ ਪਿਤਾ ਸ੍ਰੀ ਲਾਇਲਪੁਰੀ ਜੀ ਦਾ ਸ਼ਬਦ- ਚਿਤਰ ਹੈ। ਮੈਂ ਦਿੱਲੀ ਵੀ ਉਹਨਾਂ ਨੂੰ ਮਿਲਦਾ ਸਾਂ ਅਤੇ ਕਈ ਸਾਲ ਉਹ ਫੋਨ ਤੇ ਵੀ ਮੇਰੀਆਂ ਛਪੀਆਂ ਲਿਖਤਾਂ ਬਾਰੇ, ਲੰਮੀ ਖਰਚਾ ਕਰਕੇ ਉਤਸ਼ਾਹਿਤ ਕਰਦੇ । ਉਹ ਇਕ ਖੂਬਸੂਰਤ ਇਨਸਾਨ ਸਨ। ਉਹ ਸਾਡੀ ਲੋਕ ਲਹਿਰਾਂ ਦੀ ਧਰੋਹਰ ਸਨ। ਉਹਨਾਂ ਦੇ ਜਾਣ ਨਾਲ ਫਿਰ ਇਕ ਖੱਪਾ ਪੈ ਗਿਆ ਹੈ। ਮੈਂ ਉਹਨਾਂ ਦੀ ਯਾਦ ਵਿਚ ਸਿਰ ਝੁਕਾਉਂਦਾ ਹਾਂ।

**ਮੋਬਾ: 9996371716**



Sri Satguru Jagjit Singh Ji eLibrary NamdhariElibrary@gmail.com

**– ਗੁਰਬਚਨ ਸਿੰਘ ਭੁੱਲਰ**

# ਬੀਬੀ ਗੁਰਮੀਤ ਕੌਰ ਤੇ ਪਿੱਛੇ ਛੁੱਟੇ ਸ਼ਬਦ-ਕੰਵਲ

ਅਧਿਆਤਮ ਮਨੁੱਖ ਨੂੰ ਕਿਸੇ ਮਨਮਤੀਏ ਮਾਰਗ ਉਤੇ ਪੈਣ ਤੋਂ ਵਰਜਣ ਲਈ ਅਤੇ ਸਦ-ਮਾਰਗ ਦਾ ਯਾਤਰੀ ਬਣੇ ਰਹਿਣ ਲਈ ਪ੍ਰੇਰਦਿਆਂ ਨਿਰੰਤਰ ਅਟੱਲ ਅੰਤ ਦਾ ਚੇਤਾ ਕਰਵਾਉਂਦਾ ਰਹਿੰਦਾ ਹੈ। ਮਹਾਂਭਾਰਤ ਦੇ ਵਣ-ਪਰਵ ਵਿਚ ਯਕਸ਼-ਯੁਧਿਸ਼ਟਰ ਪ੍ਰਸ਼ਨ-ਉੱਤਰ ਸਮੇਂ ਯਕਸ਼ 18 ਦਾਰਸ਼ਨਿਕ-ਅਧਿਆਤਮਕ ਸਵਾਲ ਪੁਛਦਾ ਹੈ ਜਿਨ੍ਹਾਂ ਵਿਚੋਂ ਹਰੇਕ ਵਿਚ ਅੱਗੋਂ ਕਈ ਕਈ ਸਵਾਲ ਹਨ। ਉਹਨਾਂ ਵਿਚ ਵੀ ਇਕ ਸਵਾਲ ਸਿੱਧਾ ਇਸੇ ਸੰਬੰਧ ਵਿਚ ਹੈ, ‘‘ਸਭ ਤੋਂ ਵੱਧ ਹੈਰਾਨ ਕਰਨ ਵਾਲੀ ਗੱਲ ਕਿਹੜੀ ਹੈ?’’ ਯੁਧਿਸ਼ਟਰ ਦਾ ਜਵਾਬ ਹੈ, ‘‘ਆਏ ਦਿਨ ਅਨਗਿਣਤ ਲੋਕ ਪ੍ਰਾਨ ਤਿਆਗਦੇ ਹਨ, ਤਦ ਵੀ ਹਰ ਜੀਵਤ ਪ੍ਰਾਣੀ ਸਦੀਵੀ ਜੀਵਨ ਦੀ ਕਾਮਨਾ ਕਰਦਾ ਹੈ। ਇਸ ਤੋਂ ਵੱਡੀ ਹੈਰਾਨੀ ਦੀ ਗੱਲ ਕਿਹੜੀ ਹੋਵੇਗੀ?’’

ਇਸ ਸਭ ਕੁਝ ਦੇ ਬਾਵਜੂਦ, ਮੈਂ ਸਮਝਦਾ ਹਾਂ, ਬੀਬੀ ਗੁਰਮੀਤ ਕੌਰ ਮੀਤ ਵਰਗੇ ਕੁਝ ਪ੍ਰਾਣੀ ਅਜਿਹੇ ਜ਼ਰੂਰ ਹੁੰਦੇ ਹਨ ਜੋ ਇਸ ਸੰਸਾਰ ਦੀ ਨਾਸ਼ਮਾਨਤਾ ਦੀ ਅਟੱਲ ਸਚਾਈ ਨੂੰ ਜੇ ਸਚੇਤ ਮਨ ਵਿਚ ਨਹੀਂ ਤਾਂ ਅਚੇਤ ਮਨ ਵਿਚ ਜ਼ਰੂਰ ਵਸਾ ਕੇ ਰਖਦੇ ਹਨ। ਅਚੇਤਨ ਵਿਚ ਵਸੀ ਇਹੋ ਚੇਤਨਾ ਉਹਨਾ ਨੂੰ ਸਨਿਮਰ ਅਤੇ ਭਾਈਚਾਰਕ-ਸਮਾਜਕ ਪੱਖੋਂ ਦੂਜਿਆਂ ਦੇ ਮਦਦਗਾਰ ਬਣਾਉਂਦੀ ਹੈ। ਅਜਿਹੇ ਲੋਕਾਂ ਦੀ ਹੀ ਖ਼ੁਸ਼ਕਿਸਮਤੀ ਹੁੰਦੀ ਹੈ ਕਿ ਉਹ ਮੋਹ ਦੀ ਮੂਰਤ ਹੋ ਨਿੱਬੜਦੇ ਹਨ। ਇਹਦੇ ਲਈ ਹਉਮੈ-ਹੰਕਾਰ ਨੂੰ ਤਿਆਗਣਾ ਪੈਂਦਾ ਹੈ। ਮੈਨੂੰ ਯਕਸ਼ ਦਾ ਹੀ ਇਕ ਹੋਰ ਸਵਾਲ ਯਾਦ ਆ ਗਿਆ ਹੈ, ‘‘ਉਹ ਕਿਹੜੀ ਚੀਜ਼ ਹੈ ਜਿਸ ਦਾ ਤਿਆਗ ਵਿਅਕਤੀ ਨੂੰ ਮੋਹ ਦੀ ਮੂਰਤ ਬਣਾ ਦਿੰਦਾ ਹੈ?’’ ਯੁਧਿਸ਼ਟਰ ਦਸਦਾ ਹੈ, ‘‘ਹਉਮੈ-ਹੰਕਾਰ ਦਾ ਤਿਆਗ ਕਰ ਕੇ ਹੀ ਵਿਅਕਤੀ ਮੋਹ ਦੀ ਮੂਰਤ ਬਣ ਸਕਦਾ ਹੈ। ਵਿਅਕਤੀ ਦਾ ਸਨਿਮਰ ਜਾਂ ਹੰਕਾਰੀ ਹੋਣਾ ਦੇਖਣ-ਪਛਾਣਨ ਲਈ ਬਹੁਤੇ ਤਰੱਦਦ ਦੀ ਲੋੜ ਨਹੀਂ ਪੈਂਦੀ। ਨਿਮਰਤਾ ਦੀ ਖ਼ੁਸ਼ਬੂ ਅਤੇ ਹਉਮੈ ਦਾ ਮੁਸ਼ਕ ਆਪਣੇ ਆਪ ਹੀ ਉਜਾਗਰ ਹੋ ਜਾਂਦੇ ਹਨ। ਬੀਬੀ ਗੁਰਮੀਤ ਦੇ ਨੇਕ ਸੁਭਾਅ ਨੂੰ ਪਹਿਲੀ ਵਾਰ ਮਿਲਣ ਵਾਲੇ ਹੀ ਪਛਾਣ ਜਾਂਦੇ ਸਨ।

ਮੇਰੀ ਜਾਣ-ਪਛਾਣ ਸਰਬ ਸ਼ਕਤੀਮਾਨ ਨਾਲ ਪਹਿਲਾਂ ਹੋਈ ਤੇ ਬੀਬੀ ਨਾਲ ਕਾਫ਼ੀ ਮਗਰੋਂ। ਸਿੱਧਾ ਮਿਲਣ ਤੋਂ ਪਹਿਲਾਂ ਮੈਂ ਉਹਨੂੰ ਦੋ-ਚਾਰ ਵਾਰ ਸਾਹਿਤ ਸਭਾਵਾਂ ਵਿਚ ਦੇਖਿਆ ਸੀ। ਫੇਰ ਇਕ ਵਾਰ ਪਤਾ ਲਗਿਆ, ਇਹ ਬੀਬੀ ਮਿੱਤਰ ਪਿਆਰੇ ਸਰਬ ਸ਼ਕਤੀਮਾਨ ਦੀ ਸਾਥਣ ਹੈ। ਸਭਾ ਦੀ ਸਮਾਪਤੀ ਮਗਰੋਂ ਜਦੋਂ ਚਾਹ-ਪਾਣੀ ਵੇਲੇ ਲੋਕ ਇਕ ਦੂਜੇ ਨੂੰ ਮਿਲ-ਗਿਲ ਰਹੇ ਸਨ, ਮੈਂ ਪਹਿਲਾਂ ਹੋਰਾਂ ਨਾਲ ਗੱਲਾਂ ਕਰਦਿਆਂ ਮੁਸਕਰਾ ਰਹੀ ਬੀਬੀ ਨੂੰ ਫ਼ਤਿਹ ਜਾ ਬੁਲਾਈ, ‘‘ਜੀ ਮੇਰਾ ਨਾਂ ਗੁਰਬਚਨ ਸਿੰਘ ਭੁੱਲਰ ਹੈ। ਮੈਂ ਵੀ ਮਾੜਾ-ਮੋਟਾ ਲੇਖਕ ਬਣਨ ਦੇ ਯਤਨ ਵਿਚ ਹਾਂ।’’ ਉਹਦੀ ਮੁਸਕਰਾਹਟ ਹਾਸੇ ਵਿਚ ਬਦਲ ਗਈ, ‘‘ਮੈਂ ਤੁਹਾਨੂੰ ਬਹੁਤ ਚੰਗੀ ਤਰ੍ਹਾਂ ਜਾਣਨ ਵਾਲੀ ਤੁਹਾਡੀ ਪਾਠਕ ਹਾਂ। ਪੰਜਾਬੀ ਵਿਚ ਤੁਹਾਡੇ ਵਰਗੇ ਮਾੜੇ-ਮੋਟੇ ਲੇਖਕ ਬਹੁਤ ਸਾਰੇ ਚਾਹੀਦੇ

ਨੇ।’’ ਸਾਨੂੰ ਗੱਲਾਂ ਕਰਦੇ ਦੇਖ ਸਰਵ ਸ਼ਕਤੀਮਾਨ ਵੀ ਕੋਲ ਆ ਖਲੋਤਾ। ਮੈਂ ਕਿਹਾ, ‘‘ਬੀਬੀ, ਜੇ ਤੁਸੀਂ ਸੱਚ-ਮੁੱਚ ਮੈਨੂੰ ਲੇਖਕਾਂ ਵਿਚ ਗਿਣਦੇ ਹੋ, ਸ੍ਰੀਮਾਨ ਐਡੀਟਰ ਸਾਹਿਬ ਨੂੰ ਕਹੋ, ਮੇਰੀ ਰਚਨਾ ਨੱਕ-ਮੂੰਹ ਵੱਟ ਕੇ ਨਾ ਛਾਪਿਆ ਕਰਨ, ਖ਼ੁਸ਼ੀ ਖ਼ੁਸ਼ੀ ਛਾਪ ਦਿਆ ਕਰਨ।’’ ਉਹ ਫੇਰ ਖੁੱਲ੍ਹ ਕੇ ਹੱਸ ਪਈ, ‘‘ਭਾ ਜੀ, ਇਹ ਤਾਂ ਤੁਹਾਡੀ ਰਚਨਾ ਉਡੀਕਦੇ ਰਹਿੰਦੇ ਨੇ।’’ ਮੈਂ ਗੱਲ ਮੁਕਾਈ, ‘‘ਐਵੇਂ ਤੁਹਾਡੇ ਕੋਲ ਨਾਟਕ ਕਰਦੇ ਹੋਣਗੇ। ਖ਼ੈਰ, ਅੱਗੇ ਤੋਂ ਮੈਂ ਰਚਨਾ ਭੇਜ ਕੇ ਤੁਹਾਨੂੰ ਦੱਸ ਦਿਆ ਕਰਾਂਗਾ, ਰਚਨਾ ਛਪਵਾਉਣਾ ਤੁਹਾਡਾ ਕੰਮ। ਤੁਸੀਂ ਜਾਣੋ ਸੋ ਤੁਸੀਂ ਜਾਣੋ!’’ ਉਹ ਹੱਸੀ, ‘‘ਇਹ ਠੀਕ ਹੈ। ਭਾ ਜੀ, ਚਾਬੀ ਆਪਣੇ ਹੱਥ ਹੈ। ਜੇ ਆਪ ਦੀ ਰਚਨਾ ਨਹੀਂ ਛਾਪਣਗੇ, ਸ਼ਾਮ ਨੂੰ ਲੰਗਰ ਵੀ ਮਸਤਾਨਾ ਹੀ ਦੇਖਣਗੇ!’’ ਉਹ ਦਿਨ ਸੋ ਉਹ ਦਿਨ, ਬੀਬੀ ਨਾਲ ਏਨੀ ਨੇੜਤਾ ਹੋ ਗਈ ਜਿਵੇਂ ਦਹਾਕਿਆਂ ਤੋਂ ਇਕ ਦੂਜੇ ਦੇ ਜਾਣਕਾਰ ਹੋਈਏ।ਉਸ ਪਿਛੋਂ ਜਦੋਂ ਵੀ ਕਿਸੇ ਸਾਹਿਤਕ ਸਮਾਗਮ ਵਿਚ ਮਿਲਦੇ, ਉਹ ਹਸਦੀ, ‘‘ਭਾ ਜੀ, ਐਡੀਟਰ ਸਾਹਿਬ ਬਾਰੇ ਕੋਈ ਸ਼ਿਕਾਇਤ ਤਾਂ ਨਹੀਂ?’’

ਸਾਹਿਤਕ ਸਾਂਝੇਦਾਰੀਆਂ ਤੇ ਹੋਰ ਸਮਾਜਕ ਰਿਸ਼ਤੇਦਾਰੀਆਂ ਦਾ ਰੂਪ ਤਾਂ ਭਲਾ ਸੁਹਿਰਦ ਹੋਣਾ ਹੀ ਹੋਇਆ, ਸਾਡੇ ਸਮਾਜ ਵਿਚ ਕੁੜਮਣੀਆਂ ਦਾ ਰਿਸ਼ਤਾ ਆਮ ਕਰਕੇ ਖਹਿਬਾਜ਼ੀ ਵਾਲਾ ਮੰਨਿਆ ਜਾਂਦਾ ਹੈ। ਪਰ ਜਦੋਂ ਬੀਬੀ ਗੁਰਮੀਤ ਦੀ ਕੁੜਮਣੀ ਇਸ ਰਿਸ਼ਤੇ ਨੂੰ ਵੀ ਖਹਿਬਾਜ ਮੰਨਣ ਦੀ ਥਾਂ ਉਹਨੂੰ ਹਰ ਨਿੱਕੀ-ਮੋਟੀ ਗੱਲ ਦੀ ਸਾਂਝੀਦਾਰ ਸਹੇਲੀ ਮੰਨਦੀ ਹੋਵੇ ਤਾਂ ਬੀਬੀ ਦੇ ਮਨ ਦੀ ਨਿਰਮਲਤਾ ਨੂੰ ਦੇਖਣਾ-ਸਮਝਣਾ ਔਖਾ ਨਹੀਂ। ਉਹਦੇ ਇਸੇ ਸੁਭਾਅ ਦੀ ਕਰਾਮਾਤ ਸੀ ਕਿ ਉਹਦੇ ਵਿਛੋੜੇ ਦੀ ਕਸਕ ਉਹਦੇ ਘਰ-ਪਰਿਵਾਰ ਤੇ ਸਕੇ-ਸੰਬੰਧੀਆਂ ਤੱਕ ਸੀਮਤ ਨਾ ਰਹਿ ਕੇ ਉਹਦੇ ਜਾਣਕਾਰਾਂ ਦੇ ਵੱਡੇ ਘੇਰੇ ਨੂੰ ਹੋਈ।

ਬੀਬੀ ਨੂੰ ਸਾਹਿਤ ਦੀ ਬਹੁਤ ਲਗਨ ਸੀ। ਉਹ ਚੰਗੀ ਪਾਠਕ ਤਾਂ ਸੀ ਹੀ, ਜਿਸ ਕਰਕੇ ਉਹਦੇ ਨਿੱਜੀ ਪੁਸਤਕ-ਭੰਡਾਰ ਵਿਚ ਬਹੁਤ ਸਾਰੀਆਂ ਧਾਰਮਿਕ ਤੇ ਸਾਹਿਤਕ ਪੁਸਤਕਾਂ ਮੌਜੂਦ ਸਨ, ਇਹਦੇ ਨਾਲ ਹੀ ਉਹ ਚੰਗੀ ਕਵਿਤਰੀ ਵੀ ਸੀ ਜੋ ਆਪਣੀ ਰਚਨਾ ਨੂੰ ਮੰਚ ਉੱਤੇ ਮਿੱਠੀ ਆਵਾਜ਼ ਵਿਚ ਤੇ ਵਧੀਆ ਸੁਰ ਵਿਚ ਪੇਸ਼ ਕਰ ਕੇ ਸਰੋਤਿਆਂ ਦੀ ਵਾਹ-ਵਾਹ ਖੱਟ ਲੈਂਦੀ ਸੀ। ਸੋਨੇ ਉੱਤੇ ਸੁਹਾਗਾ, ਉਹਦੀਆਂ ਕਵਿਤਾਵਾਂ ਦੇ ਵਿਸ਼ੇ ਮੂਲ ਮਨੁੱਖੀ ਭਾਵਨਾਵਾਂ ਨਾਲ ਜੁੜੇ ਹੋਏ ਹੁੰਦੇ ਸਨ ਜਿਸ ਸਦਕਾ ਰਚਨਾ ਅਰਥਪੂਰਨ ਹੋ ਨਿੱਬੜਦੀ। ਇਸੇ ਸਦਕਾ ਉਹ ਕਾਵਿ-ਮੰਚਾਂ ਦੀ, ਖਾਸ ਕਰਕੇ ਨਾਮਧਾਰੀ ਕਵੀ ਦਰਬਾਰਾਂ ਦੀ ਉਡੀਕੀ ਜਾਂਦੀ ਆਵਾਜ਼ ਸੀ।

ਪਿਛਲਿਆਂ ਵਾਸਤੇ ਸਦੀਵੀ ਵਿਛੋੜੇ ਦਾ ਦਰਦ ਵਿਛੜਨ ਵਾਲੇ ਨਾਲ ਸਾਂਝ ਦੇ ਸੰਘਣੇਪਨ ਅਨੁਸਾਰ ਹੋਣਾ ਕੁਦਰਤੀ ਹੈ ਕਿਉਂਕਿ ਇਹ ਇਕੋ-ਇਕ ਅਜਿਹੀ ਯਾਤਰਾ ਹੈ ਜਿਸ ਉੱਤੇ ਜਾਣ ਵਾਲੇ ਨੂੰ ਇਹ ਤਰਲਾ ਵੀ ਨਹੀਂ ਕੀਤਾ ਜਾ ਸਕਦਾ, ‘‘ਜਾਨੇ ਵਾਲੇ ਹੋ ਸਕੇ ਤੋ ਲੌਟ ਕੇ ਆਨਾ!’’ ਉਹਦੀ ਕਵਿਤਾ ਇਸ ਤੱਥ-ਸੱਚ ਦੀ ਗਵਾਹ ਹੈ ਕਿ ਉਹਦਾ ਜੀਵਨ ਤੇ ਜਜ਼ਬਾ ਕਿਵੇਂ ਉਹਦੇ ਆਪਣੇ ਪਰਿਵਾਰ ਅਤੇ ਰਿਸ਼ਤਿਆਂ-ਨਾਤਿਆਂ ਦੇ ਕਿਨਾਰਿਆਂ ਤੋਂ ਬਾਹਰ ਉੱਛਲ ਕੇ ਪਾਠਕਾਂ-ਸਰੋਤਿਆਂ, ਨਾਮਧਾਰੀ ਪੰਥ ਤੇ ਆਪਣੇ ਹਿੱਸੇ ਦੇ ਸਮਾਜ ਨਾਲ ਜੁੜਿਆ ਹੋਇਆ ਸੀ। ਕੁਦਰਤੀ ਸੀ ਕਿ ਇਹੋ ਭਾਵਨਾ ਉਹਦੀ ਕਵਿਤਾ ਦਾ ਵਿਸ਼ਾ ਬਣਦੀ। ਹਰ ਜਾਗਰਿਤ ਕਲਮਕਾਰ ਵਾਂਗ ਸਮਕਾਲੀ ਘਟਨਾਵਾਂ, ਜੋ ਅੱਜ-ਕੱਲ੍ਹ ਦੇ ਸਾਡੇ ਸਮਾਜ ਵਿਚ ਚੰਗੀਆਂ ਨਾਲੋਂ ਮਾੜੀਆਂ ਕਿਤੇ ਵੱਧ ਹੋ ਰਹੀਆਂ ਹਨ, ਦਾ ਪ੍ਰਤੀਕਰਮ ਤੁਰਤ ਉਹਦੀ ਕਲਮ ਦੀ ਨੋਕ ਉੱਤੇ ਆ ਜਾਂਦਾ ਸੀ। ਜਦੋਂ ਮਾਤਾ ਚੰਦ ਕੌਰ ਜੀ, ਲੋਕ-ਮਨ ਵਿਚ ਜਿਨ੍ਹਾਂ ਦੀ ਮੂਰਤ ਸੇਵਾ ਕਮਾਉਂਦੇ ਰੂਪ ਵਿਚ ਹੀ ਸਦਾ ਵਾਸਤੇ ਸਥਾਪਤ ਹੋ ਗਈ ਹੈ, ਦਾ ਵਹਿਸ਼ੀਆਨਾ ਕਤਲ ਹੋਇਆ, ਬੀਬੀ ਗੁਰਮੀਤ ਕੂਕ ਪਈ:

‘‘ਬੁੱਕਲ ਦੇ ਵਿਚ ਲੈ ਕੇ ਸਾਨੂੰ,
ਲਾਡ ਲਡਾਉਂਦੀ ਤੁਰ ਗਈ।
ਸੇਵਾ ਕਿੰਜ ਕਮਾਈਦੀ ਏ,
ਸਾਨੂੰ ਜਾਚ ਸਿਖਾਉਂਦੀ ਤੁਰ ਗਈ।



Sri Satguru Jagjit Singh Ji eLibrary NamdhariElibrary@gmail.com

ਪਤਾ ਨਹੀਂ ਕਿਸ ਜਾਲਮ ਨੇ,
ਘਾਤਕ ਵਾਰ ਉਸ ਉੱਤੇ ਕੀਤੇ।
ਜ਼ੁਲਮ ਤੇ ਜ਼ਾਲਮ ਦੀ ਹੱਦ ਮੁੱਕ ਗਈ,
ਹੰਝੂ ਜਾਣ ਨਾ ਪੀਤੇ!''

ਕੁੱਖ ਵਿਚ ਬੱਚੀਆਂ ਮਾਰਨ ਦੀ ਅਮਾਨਵੀ ਕਰਤੂਤ ਅੱਜ ਵੱਡੀ ਸਮਾਜਕ ਸਮੱਸਿਆ ਬਣੀ ਹੋਈ ਹੈ। ਆਪਣਾ ਜਨਮ ਉਡੀਕ ਰਹੀ ਪਰ ਜਨਮ ਤੋਂ ਪਹਿਲਾਂ ਹੀ ਮੌਤ ਤੋਂ ਭੈਭੀਤ ਹੋ ਰਹੀ ਬੱਚੀ ਦੀ ਆਵਾਜ਼ ਬਣ ਕੇ ਉਹ ਕੂਕਦੀ ਹੈ:

''ਅਣਜੰਮੀ ਆਪਣੀ ਬੱਚੀ ਨੂੰ,
ਕੁੱਖ ਦੇ ਵਿਚ ਨਾ ਮਾਰ ਨੀ ਮਾਂ!
ਕਿਸ ਗਲਤੀ ਦੀ ਸਜ਼ਾ ਤੂੰ ਦੇਵੇਂ,
ਮੇਰੀ ਸੁਣ ਪੁਕਾਰ ਨੀ ਮਾਂ!''

ਉਹਦੀ ਕਵਿਤਾ ਦਾ ਇਕ ਚਿਤਾਰਨਜੋਗ ਪੱਖ ਆਪਣੇ ਘਰ-ਪਰਿਵਾਰ ਦੇ ਹਰ ਜੀਅ ਲਈ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਹੈ। ਉਸ ਕੋਲ ਆਪਣੇ ਵੀਰ ਅੱਗੇ ਵੀ ਰੱਖਣ ਲਈ ਪੇਕੀ ਮੰਗ ਕੋਈ ਨਹੀਂ ਸਗੋਂ ਦੇਣ ਲਈ ਦੁਆਵਾਂ ਦੀ ਝੋਲੀ ਭਰੀ ਹੋਈ ਹੈ:

''ਲੰਮੀ ਉਮਰ ਜਵਾਨੀਆਂ ਮਾਣੇ,
ਮੰਨੋ ਭਾਵੇਂ ਰੁੱਸੋ।
ਜਦ ਤੱਕ ਚੰਨ-ਤਾਰੇ ਆਕਾਸ਼ੀਂ,
ਹਸਦੇ-ਵਸਦੇ ਦਿੱਸੋ!''

ਹਾਂ, ਯਕਸ਼, ਪੁਛਦਾ ਹੈ, ''ਯਾਤਰੀ ਦਾ ਮਿੱਤਰ ਕੌਣ ਹੁੰਦਾ ਹੈ?'' ਯੁਧਿਸ਼ਟਰ ਆਖਦਾ ਹੈ, ''ਸਹਿ-ਯਾਤਰੀ! ਯਾਤਰੀ ਦਾ ਮਿੱਤਰ ਸਹਿ-ਯਾਤਰੀ ਹੀ ਹੁੰਦਾ ਹੈ।'' ਬੀਬੀ ਗੁਰਮੀਤ ਸਹਿ-ਯਾਤਰਾ ਦੇ ਇਸ ਰਿਸ਼ਤੇ ਦੀ ਲਾਜ ਪਾਲਦਿਆਂ ਆਪਣੇ ਸਹਿ-ਯਾਤਰੀ, ਭਾਵ ਜੀਵਨ-ਸਾਥੀ ਨੂੰ ਮੁਖਾਤਿਬ ਹੁੰਦੀ ਹੈ:

''ਤੇਰੀ ਸੰਗਤ ਦੇ ਪਲ ਉੱਤੇ,
ਉਮਰ ਕੁਰਬਾਨ ਕਰਦੀ ਹਾਂ।
ਤੇਰੇ ਬਿਨ ਰੋਗ ਹੈ ਜਿਉਣਾ,
ਮੈਂ ਤੈਨੂੰ ਪਿਆਰ ਕਰਦੀ ਹਾਂ।
ਵੇ ਅੱਡਾਂ ਖੁਦਾ ਦੇ ਅੱਗੇ ਪੱਲਾ,
ਮੇਰੀ ਉਮਰ ਲਾਵੇ ਤੈਨੂੰ ਅੱਲ੍ਹਾ,
ਚੰਨਾ ਮੈਂ ਤੇਰੀ ਖ਼ੈਰ ਮੰਗਦੀ!''

ਜਦੋਂ ਕਿਸੇ ਜੋੜੀ ਵਿਚ ਇਕ ਦੂਜੇ ਵਾਸਤੇ ਅਜਿਹਾ ਆਪਾ-ਵਾਰੂ ਜਜ਼ਬਾ ਹੋਵੇ, ਉਹ ਹੀ ਔਲਾਦ ਵਾਸਤੇ ਆਦਰਸ਼ਕ ਮਾਤਾ-ਪਿਤਾ ਬਣ ਕੇ ਭਵਿੱਖੀ ਜੀਵਨ-ਮਾਰਗ ਲਈ ਰੀਸ-ਜੋਗ ਨਮੂਨਾ ਬਣ ਸਕਦੇ ਹਨ। ਮੈਨੂੰ ਯਕਸ਼ ਦੇ ਸਵਾਲ ਫੇਰ ਚੇਤੇ ਆ ਗਏ, ਅੰਬਰ ਤੋਂ ਵੀ ਉੱਚਾ ਕੌਣ ਹੈ? ਯੁਧਿਸ਼ਟਰ ਕਹਿੰਦਾ ਹੈ। ''ਪਿਤਾ! ਪਿਤਾ ਅੰਬਰ ਤੋਂ ਵੀ ਉਚੇਰਾ ਹੁੰਦਾ ਹੈ।'' ਯਕਸ਼ ਪੁਛਦਾ ਹੈ, ''ਧਰਤੀ ਤੋਂ ਭਾਰੀ-ਗੌਰੀ ਕੌਣ ਹੈ?'' ਜਵਾਬ ਮਿਲਦਾ ਹੈ, ''ਮਾਂ! ਮਾਂ ਧਰਤੀ ਤੋਂ ਵੀ ਭਾਰੀ-ਗੌਰੀ ਹੁੰਦੀ ਹੈ।'' ਬੀਬੀ ਗੁਰਮੀਤ ਦੀ ਕਵਿਤਾ ਵਿਚ ਆਪਣੀਆਂ ਬੱਚੀਆਂ ਵਾਸਤੇ ਮਾਪਿਆਂ ਦਾ ਇਹੋ ਅੰਬਰੋਂ ਉੱਚਾ ਤੇ ਧਰਤੀਉਂ ਭਾਰਾ-ਗੌਰਾ ਰੂਪ ਉਜਾਗਰ ਹੁੰਦਾ ਹੈ:

''ਬਾਗ ਵਿਚ ਜਦੋਂ ਫੁੱਲ ਖਿੜੇ
ਮਾਲੀ ਬਹੁਤ ਖੁਸ਼ ਹੋਇਆ!
ਆਪਣੇ ਰੰਗ-ਬਿਰੰਗੇ ਫੁੱਲਾਂ 'ਤੇ।
ਨਾਜ਼ ਸੀ ਉਸ ਨੂੰ
ਬੜੀ ਮਿਹਨਤ ਤੇ ਪਿਆਰ ਨਾਲ
ਪਾਲਿਆ ਸੀ ਉਸ ਫੁੱਲਾਂ ਨੂੰ।
ਆਏ ਇਕ ਦਿਨ ਕਦਰਦਾਨ
ਲੈ ਗਏ ਇਕ ਇਕ ਕਰ ਕੇ ਫੁੱਲ ਸਾਰੇ!
ਖਾਲੀ ਹੱਥ ਤੇ ਭਰੀਆਂ ਅੱਖਾਂ ਸਮੇਤ
ਬੜਾ ਖੁਸ਼ ਸੀ ਮਾਲੀ।
ਫੁੱਲਾਂ ਨੂੰ ਨਸੀਬ ਹੋਈ ਥਾਂ ਆਪੋ-ਆਪਣੀ!
ਤੇ ਆਪਣੇ ਹੱਥ ਖਾਲੀ।''

ਜਿਵੇਂ ਉਹ ਵੀਰ ਨੂੰ ਕੋਈ ਝਾਕ ਜਾਂ ਇੱਛਾ ਦੱਸਣ ਦੀ ਥਾਂ ਬਸ ''ਮੰਨੋ ਭਾਵੇਂ ਰੁੱਸੋ, ਹਸਦੇ-ਵਸਦੇ ਦਿੱਸੋ'' ਦੀ ਅਸੀਸ ਦਿੰਦੀ ਹੈ, ਬੱਚੀਆਂ ਵਾਸਤੇ ਵੀ ਮੋਹ-ਮਮਤਾ ਵਿਚ ਭਿੱਜੀ ਸਿਰਫ਼ ਇਕ ਮੰਗ ''ਕਦੀ ਕਦੀ ਮੈਨੂੰ ਵੀ ਮਿਲਣਾ'' ਤੋਂ ਬਿਨਾਂ ਬਾਕੀ ਸਭ ਅਸੀਸਾਂ ਹੀ ਅਸੀਸਾਂ ਹਨ:

''ਮੇਰੇ ਬਗੀਚੇ ਦੀ ਕਲੀ,
ਤੂੰ ਸਦਾ ਹੀ ਖਿਲਣਾ!
ਖੁਸ਼ ਰਹਿਣਾ ਆਪਣੇ ਘਰ,
ਕਦੀ ਕਦੀ ਮੈਨੂੰ ਵੀ ਮਿਲਣਾ!''

ਉਹਦੇ ਮੋਹ ਦੀ ਗਾਗਰ ਦਾ ਛਲਕ ਕੇ ਅੱਗੋਂ ਧੀਆਂ ਦੀ ਔਲਾਦ ਨੂੰ ਸਰਸ਼ਾਰ ਕਰਨਾ ਤਾਂ ਸੁਭਾਵਿਕ ਹੀ ਸੀ। ਉਹ ਦੋਹਤੇ ਬਾਰੇ ਦਸਦੀ ਹੈ:

''ਇਸ਼ੂ ਨੂੰ ਮਜਾ ਸ਼ਰਾਰਤ ਦਾ,
ਘਰ ਨਾਨਕਿਆਂ ਦੇ ਹੀ ਆਉਂਦਾ ਹੈ।
ਨਾਨੇ ਦੇ ਕੋਲ ਸ਼ਕੈਤਾਂ ਦੇ,
ਬੁੱਕਲ ਵਿਚ ਕਿਲ੍ਹੇ ਬਣਾਉਂਦਾ ਹੈ।
ਉਹ ਲਾਡ ਲਡਾਉਂਦੀ ਮਾਸੀ ਦੇ,
ਮੁੱਠੀ ਵਿਚ ਵਾਲ ਧਰੂ ਲੈਂਦਾ।
ਨਾਨੀ ਦੀ ਨਿੱਘੀ ਹਿੱਕ ਉਤੇ,
ਬਹਿ ਮਿੱਠੀਆਂ ਬਾਤਾ ਪਾਉਂਦਾ ਹੈ।''

ਤੇ ਦੋਹਤੀ ਬਾਰੇ ਉਹਦਾ ਕਹਿਣਾ ਹੈ:

''ਸਨੇਹਾ ਸੋਮਾ ਨੇਹੁ ਦਾ ਹੈ,
ਹਰ ਪਲ ਦਿੱਸੇ ਹੱਸਦੀ।
ਪਕੜ ਵਿਚ ਨਾ ਮੇਰੇ ਆਉਂਦੀ,
ਏਧਰੋਂ ਉਧਰ ਨੱਸਦੀ।
ਦਾਦੀ ਤੇ ਨਾਨੇ ਦੀ ਲਾਡਲੀ,
ਨੇਹਾ ਜਦ ਵੀ ਆਉਂਦੀ।
ਅਚਨਚੇਤ ਮੇਰੇ ਘਰ ਦੀ ਰੌਣਕ,
ਦੂਣੀ ਚੌਣੀ ਹੋ ਜਾਂਦੀ।''

ਜੋ ਲੋਕ ਬੀਬੀ ਗੁਰਮੀਤ ਦੇ ਪੇਕੇ-ਸਹੁਰੇ ਪਰਿਵਾਰਾਂ ਦੀ ਸਾਹਿਤਕ ਪ੍ਰੰਪਰਾ ਤੋਂ ਜਾਣੂ ਹਨ, ਉਹਨਾਂ ਲਈ ਉਹਦਾ ਭਰਪੂਰ ਸਾਹਿਤਕ ਸਰਗਰਮੀਆਂ ਦਾ ਅੰਗ ਹੋਣਾ ਬਿਲਕੁਲ ਸੁਭਾਵਿਕ ਹੈ। ਉਹਦੇ ਪਿਤਾ ਜੀ, ਸੰਤ ਸੁਰਜੀਤ ਸਿੰਘ ਖੁਰਾਨਾ ਨਾਮਧਾਰੀ ਪੰਥ ਦੇ ਜਾਣੇ-ਪਛਾਣੇ ਲੇਖਕ ਸਨ। ਇਸ ਪੇਕੇ ਮਾਹੌਲ ਤੋਂ ਵਿਦਾਅ ਹੋ ਕੇ ਉਹ ਜਿਸ ਨਵੇਂ ਸਹੁਰੇ ਪਰਿਵਾਰ ਵਿਚ ਪਹੁੰਚੀ, ਉਹਦਾ ਸਾਹਿਤ ਨਾਲ ਨਾਤਾ ਇਸ ਤੋਂ ਵੀ ਗੂੜ੍ਹਾ ਤੇ ਸੰਘਣਾ ਸੀ। ਇਸ ਪਰਿਵਾਰ ਦੀ ਸੰਗਲੀ ਪੰਜਾਬੀ ਦੇ ਆਪਣੇ ਸਮੇਂ ਦੇ ਸਿਰਮੌਰ ਕਵੀ ਧਨੀ ਰਾਮ ਚਾਤ੍ਰਿਕ ਨਾਲ ਜੁੜੀ ਹੋਈ ਸੀ। ਬੀਬੀ ਦੇ ਧਰਮ-ਪਿਤਾ, ਮੰਗਲ ਸਿੰਘ ਲਾਇਲਪੁਰੀ ਨਾਮਧਾਰੀ ਪੰਥ ਦੇ ਮੰਨੇ ਹੋਏ ਵਿਦਵਾਨ, ਬੁਲਾਰੇ, ਲੇਖਕ, ਪੱਤਰਕਾਰ ਅਤੇ ਸਪਤਾਹਿਕ ਤੇ ਮਗਰੋਂ ਰੋਜ਼ਾਨਾ 'ਨਵਾਂ ਹਿੰਦੁਸਤਾਨ' ਦੇ ਸੰਪਾਦਕ ਸਨ। ਲਾਇਲਪੁਰੀ ਜੀ ਦੇ ਭਰਾਤਾ, ਮੇਰੇ ਮਿੱਤਰ ਅਮਰ ਭਾਰਤੀ, ਜੋ ਬਹੁਭਾਸ਼ਾਈ ਗਿਆਨ ਦੇ ਸੁਆਮੀ ਸਨ, ਤਾਂ ਵਡੇਰੇ ਸਾਹਿਤਕ ਹਲਕਿਆਂ ਦੇ ਜਾਣੇ-ਪਛਾਣੇ ਨਾਂ ਸਨ। ਜੇਠ ਜੀ, ਐਸ.ਐਸ. ਮਨਧੀਰ ਵੀ ਬਿਰਧ ਅਵਸਥਾ ਵਿਚ ਪ੍ਰਵੇਸ਼ ਤੋਂ ਪਹਿਲਾਂ ਕਲਮ ਦੀ ਲੀਲ੍ਹਾ ਨਾਲ ਜੁੜੇ ਰਹੇ ਸਨ। ਜੀਵਨ-ਸਾਥੀ ਸਰਬ ਸ਼ਕਤੀਮਾਨ ਸਿੰਘ ਆਪਣੇ ਪਿਤਾ ਦੇ ਲਾਏ ਪੱਤਰਕਾਰੀ

**(ਬਾਕੀ ਸਫਾ 37 'ਤੇ)**



Sri Satguru Jagjit Singh Ji eLibrary NamdhariElibrary@gmail.com

–ਅਮਰ ਭਾਰਤੀ



# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ–'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ–1965–66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ–ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ –ਸਰਬ ਸ਼ਕਤੀਮਾਨ)**

## ਇਕ ਅਕਾਲੀ ਪਤਰਕਾਰ ਦਾ ਦ੍ਰਿਸ਼ਟੀਕੋਣ

**(29 ਅਤੂਬਰ 1965)**

ਉਹ ਰਵਾਇਤਾਂ ਫਿਰਕੂ ਨਹੀਂ ਸਗੋਂ ਕੌਮੀ ਹਨ। ਜਿਵੇਂ ਅੱਜ ਅਕਾਲੀ ਆਗੂ ਹਰ ਸਿੱਖ ਕੋਲੋਂ ਇਹ ਆਸ ਕਰਦੇ ਹਨ ਕਿ ਉਹ ਉਹਨਾਂ ਦੀਆਂ ਫੁਟ ਪਾਊ ਨੀਤੀਆਂ ਦੀ ਹਮਾਇਤ ਕਰੇ ਠੀਕ ਇਹੋ ਆਸ ਉਹਨਾਂ ਨੇ 1929 ਵਿਚ ਵੀ ਸਿੱਖਾਂ ਕੋਲੋਂ ਕੀਤੀ ਸੀ।

ਜਦੋਂ ਲਾਹੌਰ ਵਿਚ ਪੰਡਿਤ ਨਹਿਰੂ ਦੀ ਪ੍ਰਧਾਨਗੀ ਹੇਠ ਆਲ ਇੰਡੀਆ ਕਾਂਗਰਸ ਦਾ ਸਾਲਾਨਾ ਅਜਲਾਸ ਹੋ ਰਿਹਾ ਸੀ, ਦੇਸ਼ ਦੀ ਕੌਮੀ ਸੰਸਥਾ ਕਾਂਗਰਸ ਪਹਿਲੀ ਵਾਰੀ ਪੂਰਨ ਆਜਾਦੀ ਦਾ ਪ੍ਰਸਤਾਵ ਪਾਸ ਕਰਨ ਜਾ ਰਹੀ ਸੀ ਓਦੋਂ ਅਕਾਲੀਆਂ ਨੇ ਆਪਣੇ ਉਸ ਵੇਲੇ ਦੇ ਪਰਧਾਨ ਬਾਬਾ ਖੜਕ ਸਿੰਘ ਦੀ ਅਗਵਾਈ ਵਿਚ ਉਸ ਕਾਂਗਰਸ ਸੰਮੇਲਣ ਦਾ ਬਾਈਕਾਟ ਕਰਕੇ ਅੰਗਰੇਜ਼ਾਂ ਨੂੰ ਇਹ ਦਸਣਾ ਚਾਹਿਆ ਸੀ ਕਿ ਸਿੱਖ ਕਾਂਗਰਸ ਦੇ ਨਾਲ ਨਹੀਂ, ਸਿੱਖ ਅੰਗਰੇਜ਼ਾਂ ਦੇ ਨਾਲ ਹਨ, ਉਹ ਆਜ਼ਾਦੀ ਦੇ ਸੰਘਰਸ਼ ਵਿਚ ਨਹੀਂ ਹਨ। ਗੁਲਾਮੀ ਦੇ ਪਹਿਰੇਦਾਰ ਹਨ। ਬਾਬਾ ਖੜਕ ਸਿੰਘ ਨੇ ਐਲਾਨ ਕੀਤਾ ਸੀ ਜਿਹੜਾ ਸਿਖ ਇਸ ਸਮਾਗਮ ਵਿਚ ਸ਼ਾਮਲ ਹੋਵੇਗਾ ਪੰਥ ਵਿਚੋਂ ਕੱਢ ਦਿਤਾ ਜਾਵੇਗਾ।

ਨਾਮਧਾਰੀਆਂ ਨੇ ਉਸ ਸੰਮੇਲਨ ਵਿਚ ਹਿੱਸਾ ਲਿਆ ਸੀ, ਸੈਂਕੜੇ ਘੋੜੇ ਭੈਣੀ ਸਾਹਿਬ ਤੋਂ ਭੇਜ ਕੇ ਜਵਾਹਰ ਲਾਲ ਨਾਲ ਜਲੂਸ ਵਿਚ ਸ਼ਾਮਿਲ ਹੋਏ। ਕਾਂਗਰਸ ਸੰਮੇਲਣ ਵਿਚ ਆਏ ਦੇਸ਼ ਭਗਤਾਂ ਦੇ ਲੰਗਰ ਦੀ ਪੂਰੀ ਜ਼ਿੰਮੇਵਾਰੀ ਲਈ ਤੇ ਦੁਨੀਆਂ ਨੂੰ ਦਸਿਆ ਕਿ ਸਿਖ ਦੇਸ਼ ਦੀ ਆਜ਼ਾਦੀ ਲਈ ਲੜ ਰਹੇ ਹਨ।

'ਨਵਾਂ ਹਿੰਦੁਸਤਾਨ' ਦੇ ਸਾਹਮਣੇ ਉਹ ਦਿਨ ਵੀ ਹਨ ਜਦੋਂ ਅਕਾਲੀ ਗੁਰਦੁਵਾਰਿਆਂ ਦੀਆਂ ਗੋਲਕਾਂ ਦੀਆਂ ਚਾਬੀਆਂ ਉਤੇ ਕਬਜ਼ੇ ਲਈ ਲੜਦੇ ਹੋਏ ਸਿਖਾਂ ਨੂੰ ਅੰਗਰੇਜ਼ ਵਿਰੁਧ ਚਲ ਰਹੇ ਸੰਘਰਸ਼ ਤੋਂ ਲਾਂਭੇ ਕਰਕੇ ਅੰਗਰੇਜ਼ਾਂ ਦੀ ਮਦਦ ਕਰ ਰਹੇ ਸਨ– ਓਦੋਂ ਨਾਮਧਾਰੀ ਵਲਾਇਤੀ ਮਾਲ ਵਿਰੁਧ ਚਲ ਰਹੀ ਬਾਈਕਟ ਦੀ ਲਹਿਰ ਵਿਚ ਵਲਾਇਤੀ ਮਾਲ ਦੀ ਹੋਲੀ ਜਲਾ ਕੇ ਜੇਹਲਾਂ ਵਿਚ ਜਾ ਰਹੇ ਸਨ। ਦੇਸ਼ ਦੇ ਸਾਹਮਣੇ ਅੱਜ ਦੂਸਰੀ ਤਰ੍ਹਾਂ ਦਾ ਸਵਾਲ ਹੈ। ਪੰਜਾਬੀ ਸੂਬੇ ਦੀ ਮੰਗ ਅੱਜ ਇਸ ਦਲੀਲ ਨਾਲ ਕੀਤੀ ਜਾ ਰਹੀ ਹੈ ਕਿ ਸਿੱਖਾਂ ਦੀ ਇਸ ਤੋਂ ਬਿਨਾਂ ਤਸੱਲੀ ਨਹੀਂ ਹੁੰਦੀ। ਕੁਝ ਲੋਕ ਇਸ ਕਰਕੇ ਇਹ ਮੰਗ ਕਰ ਰਹੇ ਹਨ ਕਿ 1920 ਵਿਚ ਕਾਂਗਰਸ ਨੇ ਭਾਸ਼ਾਈ ਸੂਬਿਆਂ ਦੀ ਰਚਨਾ ਦਾ ਅਸੂਲ ਮੰਨ ਲਿਆ ਸੀ।

1947 ਵਿਚ ਦੇਸ਼ ਦੇ ਨੇਤਾਵਾਂ ਨੇ ਮੁਸਲਮਾਨਾਂ ਦੀ ਤਸੱਲੀ ਲਈ ਇਕ ਅਸੂਲ ਨੂੰ ਕੌਮਾਂਤਰੀ ਮਰਯਾਦਾ ਦਿਵਾਈ ਸੀ। ਮਜ਼ਹਬ ਦੇ ਆਧਾਰ ਉਤੇ ਆਤਮ ਨਿਰਣੇ ਦਾ ਹੱਕ ਦੇਣਾ, ਦੋ ਕੌਮਾਂ ਦੇ ਸਿਧਾਂਤ ਨੂੰ ਪਰਵਾਨਗੀ ਦੇਣਾ – ਇਸੇ ਅਸੂਲ ਦੇ ਆਧਾਰ ਉਤੇ ਪਾਕਿਸਤਾਨ ਦੀ ਰਚਨਾ ਕੀਤੀ ਗਈ। ਅੱਜ ਵੀ ਭਾਰਤ ਵਲੋਂ ਓਦੋਂ ਪਰਵਾਨਤ ਦੋ ਕੌਮਾਂ ਦੇ ਸਿਧਾਂਤ ਦੀ ਦੁਹਾਈ ਦੇ ਕੇ ਪਾਕਿਸਤਾਨ ਕਸ਼ਮੀਰ ਦੀ ਮੰਗ ਕਰ ਰਿਹਾ ਹੈ।

ਪਰ ਜਿਵੇਂ ਕਿ ਹਰ ਕਿਸੇ ਨੂੰ ਪਤਾ ਹੈ– ਉਹ ਅਸੂਲ ਗਲਤ ਸੀ, ਸਿਧਾਂਤ ਗਲਤ ਸੀ, ਉਸਦੀ ਪਰਵਾਨਗੀ ਇਕ ਭਿਆਨਕ ਤੇ ਗਲਤ ਕਦਮ ਸੀ ਤੇ ਪਿਛਲੇ ਸਤਾਰਾਂ ਸਾਲਾਂ ਤੋਂ ਭਾਰਤ ਉਸ ਗਲਤੀ ਦਾ ਪ੍ਰਾਸਚਿਤ ਕਰ ਰਿਹਾ ਹੈ। ਉਸੇ ਦੋ ਕੌਮਾਂ ਦੇ ਸਿਧਾਂਤ ਵਿਚੋਂ ਹੀ ਅਕਾਲੀਆਂ ਦੀ ਆਜ਼ਾਦ ਸਿਖ ਸਟੇਟ ਦੀ ਮੰਗ ਉਠੀ–ਜਿਸ ਲਈ ਮਾਸਟਰ ਤਾਰਾ ਸਿੰਘ ਗਰੁਪ ਅੱਜ ਵੀ ਲੜ ਰਿਹਾ ਹੈ। ਓਸੇ ਸਿਧਾਂਤ ਵਿਚੋਂ ਹੀ ਪੰਜਾਬੀ ਸੂਬੇ ਦਾ ਸਵਾਲ ਨਿਕਲਿਆ ਤੇ ਇਹ ਸੰਤ ਫ਼ਤੇਹ ਸਿੰਘ ਜਾਂ ਕਮਿਊਨਿਸਟ ਪਾਰਟੀ ਨੇ ਨਹੀਂ ਕਢਿਆ, ਮਾਸਟਰ ਤਾਰਾ ਸਿੰਘ ਨੇ ਹੀ ਕਢਿਆ, ਉਹੋ ਹੀ ਇਸ ਲਈ ਜੇਹਲ ਗਏ, ਉਹਨਾਂ ਨੇ ਹੀ ਸੰਤ ਫਤੇਹ ਸਿੰਘ ਜੀ ਕੋਲੋਂ ਇਸ ਲਈ ਮਰਨ ਵਰਤ ਰਖਵਾਇਆ ਤੇ ਉਹਨਾਂ ਨੇ ਹੀ ਫਿਰ ਆਪ ਵੀ ਮਰਨ ਵਰਤ ਰੱਖਿਆ। ਉਸੇ ਹੀ ਬੁਨਿਆਦ ਉੱਤੇ ਅੱਜ ਵੀ ਅਜੀਤ ਦੇ ਸੰਪਾਦਕ ਜੀ ਇਹੋ ਜਿਹੀ ਗੱਲ ਕਹਿ ਸਕੇ ਹਨ ਕਿ–'ਇਸ ਨਾਲ ਸਿੱਖਾਂ ਦੀ ਤਸੱਲੀ ਹੋ ਜਾਏਗੀ, ਕੀ ਭਾਰਤ ਇਸ ਕਰਕੇ ਉਸ ਅਸੂਲ ਨੂੰ ਹੁਣ ਵੀ ਅਮਲ ਵਿਚ ਲਿਆਵੇ ਕਿ ਉਸ ਦੇ ਨੇਤਾਵਾਂ ਨੇ 1947 ਵਿਚ ਉਸਨੂੰ ਪਰਵਾਨ ਕਰਨ ਦੀ ਗਲਤੀ ਕੀਤੀ ਸੀ।

ਨਹੀਂ। ਹੁਣ ਕਦੇ ਵੀ ਉਸ ਅਸੂਲ ਨੂੰ, ਉਸ ਸਿਧਾਂਤ ਨੂੰ ਦੁਹਰਾਇਆ ਨਹੀਂ ਜਾਏਗਾ। 1920 ਵਿਚ ਜਿਸ ਗਲਤ ਅਸੂਲ ਨੂੰ ਪਰਵਾਨ ਕੀਤਾ ਸੀ ਜੇ ਉਸ ਨੂੰ ਸਹੇ ਸਹੀ ਅਰਥਾਂ ਵਿਚ ਅਮਲ ਵਿਚ ਲਿਆਂਦਾ ਜਾਵੇ ਤਾਂ ਅਜ ਪੰਜਾਬੀ ਸੂਬਾ ਨਹੀਂ ਸਗੋਂ ਅਨੇਕਾਂ ਹੋਰ ਸੂਬੇ ਬਣਨ ਵਾਲੇ ਪਏ ਹਨ।

ਜਿਸ ਵਿਸ਼ਾਲ ਹਿਮਾਚਲ ਦੀ ਮੰਗ ਕੀਤੀ ਜਾ ਰਹੀ ਹੈ– ਉਸ ਵਿਚ ਦੋ ਭਾਸ਼ਾਵਾਂ ਤਾਂ ਅੱਜ ਵੀ ਚਲਦੀਆਂ ਹਨ ਇਕ ਤੀਸਰੀ ਭਾਸ਼ਾ ਲਾਹੁਲ ਸਪਿਤੀ ਵਾਲਿਆਂ ਦੀ ਵੀ ਹੈ। ਪੰਜਾਬ ਨਾਲ ਲਗਦੇ ਹਿਮਾਲੇ ਦੇ ਇਸ ਹਿੱਸੇ ਨੂੰ ਭਾਸ਼ਾਈ ਅਸੂਲ ਦੇ ਆਧਾਰ ਉੱਤੇ ਘਟੋ ਘਟ ਤਿੰਨ ਹਿੱਸਿਆਂ ਵਿਚ ਤਾਂ ਵੰਡਣਾ ਹੀ ਪਵੇਗਾ।



Sri Satguru Jagjit Singh Ji eLibrary NamdhariElibrary@gmail.com

ਕਸ਼ਮੀਰ ਦੀਆਂ ਘਟੋ ਘਟ ਤਿੰਨ ਜ਼ਬਾਨਾਂ ਹਨ। ਜੰਮੂ ਦੇ ਇਲਾਕੇ ਦੀ ਡੋਗਰੀ, ਕਸ਼ਮੀਰ ਘਾਟੀ ਦੀ ਕਸ਼ਮੀਰੀ ਅਤੇ ਲੱਦਾਖ ਦੀ ਮਿੰਕਿਆਂਗੀ ਨਾਲ ਮਿਲਦੀ ਜੁਲਦੀ ਲੱਦਾਖੀ। ਭਾਸ਼ਾਈ ਸੂਬਿਆਂ ਦੇ ਅਸੂਲ ਅਨੁਸਾਰ ਤਾਂ ਲਾਜ਼ਮੀ ਤੌਰ ਤੇ ਕਸ਼ਮੀਰ ਵਿਚ ਵੱਖੋ ਵੱਖ ਤਿੰਨ ਸਰਕਾਰਾਂ ਬਣਾਉਣਨੀਆਂ ਪੈਣਗੀਆਂ। ਪਾਕਿਸਤਾਨ ਬਣਨ ਵੇਲੇ ਪੰਜਾਬੀਆਂ ਵਾਂਗ ਹੀ ਬਹੁਤ ਸਾਰੇ ਸਿੰਧੀ ਵੀ ਭਾਰਤ ਵਿਚ ਆਏ ਸਨ। ਸਿੰਧੀ ਭਾਸ਼ਾ ਭਾਰਤੀ ਵਿਧਾਨ ਅਨੁਸਾਰ ਪਰਵਾਨਿਤ ਵੀ ਹੈ- ਪਰ ਕਿਸ ਇਲਾਕੇ ਦੀ ਉਹ ਭਾਸ਼ਾ ਹੈ? ਭਾਸ਼ਾਈ ਅਸੂਲ ਅਨੁਸਾਰ ਸਿੰਧੀਆਂ ਨੂੰ ਮਜ਼ਹਬੀ ਅਧਾਰ ਉਤੇ ਨਹੀਂ ਭਾਸ਼ਾਈ ਆਧਾਰ ਉੱਤੇ ਇਕ ਸੂਬਾ ਜ਼ਰੂਰ ਬਰਨਾ ਕੇ ਦੇਣਾ ਚਾਹੀਦਾ ਹੈ। ਕਿਥੇ ਕੁ ਬਣਾਇਆ ਜਾਵੇਗਾ ਸਿੰਧੀ ਭਾਸ਼ਾ ਦੇ ਅਧਾਰ ਤੇ ਸੂਬਾ?

ਕੋਂਕਣੀ ਭਾਰਤ ਦੀਆਂ ਭਾਸ਼ਾਵਾਂ ਵਿਚੋਂ ਇਕ ਵਧੀਆ ਤੇ ਜਾਨਦਾਰ ਭਾਸ਼ਾ ਹੈ। ਉਸ ਭਾਸ਼ਾ ਦੇ ਬੋਲਣ ਵਾਲਿਆਂ ਨੂੰ ਵੀ ਇਕ ਵੱਖਰੇ ਸੂਬੇ ਦੀ ਲੋੜ ਹੈ। ਅਤੇ ਭਾਸ਼ਾਈ ਇਨਸਾਫ ਏਥੇ ਹੀ ਨਹੀਂ ਮੁਕਦਾ। ਇਹ ਇਨਸਾਫ ਉਪਰੋਂ ਭਾਸ਼ਾ ਤੋਂ ਤੁਰ ਕੇ ਉਪ-ਭਾਸ਼ਾਵਾਂ ਵੱਲ ਨੂੰ ਆਉਂਦਾ ਹੈ। ਭਾਰਤ ਵਿਚ ਅਨੇਕਾਂ ਉਪ ਭਾਸ਼ਾਵਾਂ ਹਨ। ਭਾਸ਼ਾਵਾਂ ਇਖਲਾਕ ਤੇ ਇਨਸਾਫ ਦਾ ਤਕਾਜ਼ਾ ਹੈ ਕਿ ਉਪਭਾਸ਼ਾਵਾਂ ਦੇ ਸੂਬੇ ਵੀ ਬਣਾਏ ਜਾਣ।

'ਨਵਾਂ ਹਿਦੁਸਤਾਨ' ਦਾ ਸੰਪਾਦਕ ਜਾਣਦਾ ਹੈ ਕਿ ਭਾਸ਼ਾ ਪ੍ਰਸਤੀ ਕਿਵੇਂ ਵਡੇ ਇਲਾਕਿਆਂ ਤੋਂ ਸੁੰਗੜਦੀ ਮੁੰਗੜਦੀ ਇਲਾਕਿਆਂ ਦੀਆਂ ਸੌੜੀਆਂ ਤੋਂ ਸੌੜੀਆਂ ਹੱਦਾਂ ਬਣਾਉਦੀ ਵਧਦੀ ਫੁਲਦੀ ਹੈ। ਇਸ ਨਾਲ ਏਕਤਾ ਨੂੰ ਨੁਕਸਾਨ ਪੁਜਦਾ ਹੈ ਅਨੇਕਤਾ ਵਧਦੀ ਹੈ। ਫੁਟ ਵਧਦੀ ਹੈ।

ਹਰਿਆਣੇ ਦੇ ਜਿਸ ਭਾਸ਼ਾਈ ਪ੍ਰਾਂਤ ਦੀ ਵਕਾਲਤ ਅਕਾਲੀ ਤੇ ਕਮਿਊਨਿਸਟ ਕਰ ਰਹੇ ਹਨ। ਉਹ ਜੇ ਉਨ੍ਹਾਂ ਦੀ ਇਛਿਆ ਅਨੁਸਾਰ ਅਧੇ ਕਰਨਾਲ ਨੂੰ ਪੰਜਾਬੀ ਸੂਬੇ ਲਈ ਛੱਡ ਕੇ ਬਣੇ ਅਤੇ ਉਸ ਪ੍ਰਾਂਤ ਵਿਚੋਂ ਸੜਕ ਰਾਹੀਂ ਜੇ ਦਿੱਲੀ ਤਕ ਆਇਆ ਜਾਵੇ ਤਾਂ ਇਹ ਪ੍ਰਾਂਤ ਪੰਜਾਬ ਦੇ ਇਕ ਜ਼ਿਲੇ ਜਿੰਨੀ ਲੰਬਾਈ ਵਿਚ ਬਣੇਗਾ।

'ਨਵਾਂ ਹਿੰਦੁਸਤਾਨ' ਏਨੀਆ ਨਿਕੀਆਂ ਨਿਕੀਆਂ ਭਾਸ਼ਾਈ ਇਕਾਈਆਂ, ਤੰਗ ਨਜ਼ਰ ਕੌਮ ਪ੍ਰਸਤੀ, ਤੇ ਫਿਰਕਾ ਪ੍ਰਸਤੀ ਦੀ ਹਮਾਇਤ ਨਹੀਂ ਕਰ ਸਕਦਾ।

# 'ਨਵਾਂ ਹਿੰਦੁਸਤਾਨ' ਦੀ ਰਾਖ਼ 'ਚੋਂ...

**(ਸਫਾ 31 ਦੀ ਬਾਕੀ)**

ਮਾਰਮਿਕ ਚਿੱਤਰਣ ਪੇਸ਼ ਕਰਦੇ ਹਨ। ਨਾਲ ਹੀ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਕੇਂਦਰ ਸਰਕਾਰ ਨੂੰ ਹਲੂਣਾ ਦਿੱਤਾ ਗਿਆ ਹੈ ਕਿ ''ਛੋਟਾ ਕਿਸਾਨ ਅਤੇ ਸਰਕਾਰੀ ਮੰਡੀਆਂ ਖ਼ਤਮ ਹੋ ਰਹੀਆਂ ਨੇ, ਬਿਹਾਰ ਵਾਲੀ ਗੱਲ ਨਾ ਹੋ ਜਾਏ।'' ਟਾਈਟਲ ਚਿੱਤਰ, ਦਿੱਲੀ ਬਾਰਡਰ 'ਤੇ ਧਰਨਾ ਦੇ ਰਹੇ ਕਿਸਾਨਾਂ ਦੇ ਇਕੱਠ ਨੂੰ ਦਰਸਾ ਰਿਹਾ ਹੈ। ਇਸ ਅੰਕ ਪ੍ਰਤਿ ਉੱਘੇ ਸਾਹਿਤਕਾਰ ਸ੍ਰ. ਗੁਰਬਚਨ ਸਿੰਘ ਭੁੱਲਰ ਪ੍ਰਤੀਕ੍ਰਿਆ ਵਜੋਂ ਲਿਖਦੇ ਹਨ : ਇਸ ਵਾਰ ਦਾ ਅੰਕ ਮੁੱਲਵਾਨ ਹੈ। ਮੁਮਾਰਖਾਂ!

ਆਪਣੀ ਅਖ਼ਬਾਰ ਅਤੇ ਮੈਗਜ਼ੀਨ 'ਵਰਤਮਾਨ ਹਿੰਦੁਸਤਾਨ' ਵਿਚ ਛਪਦੀ ਰਹੀ ਸਮੱਗਰੀ ਦੀਆਂ ਇਹ ਕੁੱਝ ਕੁ ਵੰਨਗੀਆਂ ਹੀ ਹਨ। ਜੋ ਸ਼ਾਇਦ, ਪਾਠਕਾਂ ਲਈ ਲਾਹੇਵੰਦ ਸਾਬਤ ਹੋਣ। ਪਾਠਕਾਂ ਪ੍ਰਤਿ ਖ਼ਿਮਾਂ ਸਹਿਤ ਬੇਨਤੀ ਹੈ ਕਿ ਇਨ੍ਹਾਂ ਟਿੱਪਣੀਆਂ ਅਤੇ ਤਸਵੀਰਾਂ ਪ੍ਰਤਿ ਇਹ ਸਰਸਰੀ ਜਿਹੀ ਜਾਣਕਾਰੀ ਨੂੰ, ਗੈਰ-ਜ਼ਰੂਰੀ ਨਾ ਸਮਝਿਆ ਜਾਵੇ।

ਅੰਤਿਕਾ : ਅੰਤ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਬੇਸ਼ਕ ਪੰਜਾਬ ਵਿਚਲੀਆਂ ਆਜ਼ਾਦੀ ਲਹਿਰਾਂ 'ਤੇ ਭਰਪੂਰ ਕੰਮ ਕੀਤਾ ਹੋਇਆ ਸਾਹਮਣੇ ਆਉਂਦਾ ਹੈ। ਪਰ, ਇਹ ਕਹਿਣ ਤੋਂ ਗੁਰੇਜ਼ ਨਹੀਂ ਕਰਾਂਗਾ ਕਿ ਮਾਣਯੋਗ ਇਤਿਹਾਸ ਸਕਾਲਰਾਂ ਵੱਲੋਂ ਨਾਮਧਾਰੀ ਇਤਿਹਾਸ ਜਾਂ ਕੂਕਾ-ਲਹਿਰ ਨੂੰ ਬਹੁਤ ਹੀ ਅਨਗੌਲਿਆ ਰਖਿਆ ਗਿਆ ਹੈ। ਪਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਰਥਕ ਯਤਨਾ ਸਦਕਾ ਕੁੱਝ ਕੁ ਯੂਨੀਵਰਸਿਟੀਆਂ ਵਿਚ ਸਥਾਪਤ ਗੁਰੂ ਰਾਮ ਸਿੰਘ ਚੇਅਰਾਂ ਕਰਕੇ ਗੈਰ-ਨਾਮਧਾਰੀ ਚਿੰਤਕਾਂ ਦਾ ਧਿਆਨ ਸਤਿਗੁਰੂ ਰਾਮ ਸਿੰਘ ਵੱਲੋਂ ਵਿੱਢੇ ਗਏ ਕੂਕਾ ਅੰਦੋਲਨ ਵੱਲ ਜ਼ਰੂਰ ਖਿੱਚਿਆ ਗਿਆ ਹੈ। ਇਹੋ ਕਾਰਨ ਹੈ ਕਿ ਗੈਰ-ਨਾਮਧਾਰੀ ਸਕਾਲਰ, ਨਾਮਧਾਰੀ ਇਤਿਹਾਸ ਸੰਬੰਧੀ ਤੱਥਾਂ ਦੀ ਖੋਜ ਅਤੇ ਅੱਗੋਂ ਇਸ ਸੰਦਰਭ ਵਿਚ ਕੀਤੇ ਗਏ ਸਾਰਥਕ ਕੰਮਾਂ ਪ੍ਰਤਿ ਚਿੰਤਨ ਕਰਨ ਲੱਗ ਪਏ ਹਨ। ਅਸੀਂ ਪ੍ਰੋ. (ਡਾ.) ਕੁਲਦੀਪ ਸਿੰਘ, ਮੁਖੀ ਇਤਿਹਾਸ ਵਿਭਾਗ ਅਤੇ ਚੇਅਰ ਪ੍ਰੋਫ਼ੈਸਰ ਸਤਿਗੁਰੂ ਰਾਮ ਸਿੰਘ ਚੇਅਰ, ਕੇਂਦਰੀ ਯੂਨੀਵਰਸਿਟੀ ਆਫ਼ ਪੰਜਾਬ, ਬਠਿੰਡਾ ਦੇ ਅਤੀ ਧੰਨਵਾਦੀ ਹਾਂ, ਜੋ ਉਹ ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀ ਅੰਦੋਲਨ ਪ੍ਰਤਿ ਕਈ ਸਾਲਾਂ ਤੋਂ ਬੜੀ ਲਗਨ ਨਾਲ ਜੁੱਟੇ ਹੋਏ ਹਨ। ਇਸੇ ਲੜੀ ਵਿਚ ਇਹ ਸੋਚ ਕੇ ਕਿ ਨਾਮਧਾਰੀ ਸਮਾਜ ਦੀਆਂ ਮਹੱਤਵਪੂਰਨ ਅਖ਼ਬਾਰਾਂ/ ਰਸਾਲਿਆਂ ਵਿਚ ਪ੍ਰਕਾਸ਼ਤ ਸਮੱਗਰੀ, ਚਾਹਵਾਨ ਪਾਠਕਾਂ ਜਾਂ ਖੋਜ ਕਾਰਜਾਂ ਵਿਚ ਲੱਗੇ ਲੇਖਕਾਂ ਤੱਕ ਸੌਖਿਆਂ ਕਿਵੇਂ ਪਹੁੰਚ ਸਕਦੀ ਹੈ, ਨੂੰ ਮੁਖ ਰਖਕੇ ਕੁੱਝ ਤਤਕਰਾ-ਪੁਸਤਕਾਂ ਤਿਆਰ ਕੀਤੀਆਂ ਹਨ। ਇਸੇ ਸੰਦਰਭ ਵਿਚ ਆਪ ਨੇ ਸਾਡੇ ਪ੍ਰਕਾਸ਼ਨ 'ਵਰਤਮਾਨ ਹਿੰਦੁਸਾਨ' ਅਖ਼ਬਾਰ ਅਤੇ ਮੈਗਜ਼ਿਨ ਨੂੰ ਇਸ ਕਾਬਲ ਜਾਣਿਆ ਹੈ, ਜਿਸ ਦੇ ਅਸੀਂ ਦਿਲ ਦੀਆਂ ਡੂੰਘਾਈਆਂ ਤੱਕ ਧੰਨਵਾਦੀ ਹਾਂ। ਅਜਿਹੇ ਕਾਰਜ, ਸਿਰੜੀ ਵਿਦਵਾਨ ਹੀ ਕਰ ਸਕਦੇ ਹਨ।

**- ਮੁੱਖ ਸੰਪਾਦਕ**
**'ਵਰਤਮਾਨ ਹਿੰਦੁਸਤਾਨ'**
**ਨਵੀਂ ਦਿੱਲੀ-110015, ਮੋਬਾ: 09810631674**

# ਬੀਬੀ ਗੁਰਮੀਤ ਕੌਰ ਤੇ ਪਿੱਛੇ ਛੁੱਟੇ...

**(ਸਫਾ 35 ਦੀ ਬਾਕੀ)**

ਬੂਟੇ ਨੂੰ ਲੰਮੇ ਸਮੇਂ ਤੋਂ 'ਵਰਤਮਾਨ ਹਿੰਦੁਸਤਾਨ' ਦੇ ਨਾਂ ਨਾਲ ਹਰਿਆ-ਭਰਿਆ ਰੱਖ ਰਿਹਾ ਹੈ। ਅਜਿਹੀ ਸੂਰਤ ਵਿਚ ਬੀਬੀ ਦੇ ਦਿਲ ਵਿਚ ਸਾਹਿਤ ਦਾ ਸੰਚਾਰ ਹੋਣਾ ਕੁਦਰਤੀ ਵਰਤਾਰਾ ਹੀ ਤਾਂ ਸੀ।

ਇਸੇ ਕਰਕੇ ਬੀਬੀ ਦਾ ਵਿਛੋੜਾ ਪਰਿਵਾਰਕ ਤੇ ਧਾਰਮਿਕ ਖੇਤਰਾਂ ਦੇ ਨਾਲ ਨਾਲ ਸਾਹਿਤਕ ਹਲਕਿਆਂ ਵਿਚ ਵੀ ਮਹਿਸੂਸ ਕੀਤਾ ਗਿਆ। ਨਾਸ਼ਵਾਨ ਸੰਸਾਰ ਵਿਚੋਂ ਹਰ ਕਿਸੇ ਦਾ ਜਾਣਾ ਅਟੱਲ ਹੋਣ ਦੇ ਸੱਚ ਨੂੰ ਬਾਬਾ ਫਰੀਦ ਇਹਨਾਂ ਸ਼ਬਦਾਂ ਵਿਚ ਸਾਕਾਰ ਕਰਦੇ ਹਨ:

ਚਲਿ ਚਲਿ ਗਈਆਂ ਪੰਖੀਆਂ
ਜਿਨਹੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ
ਥਕੇ ਕਵਲ ਇਕਲ ॥

ਜਿਨ੍ਹਾਂ ਪੰਛੀਆਂ ਸਦਕਾ ਸਰੋਵਰ ਵਸਿਆ-ਰਸਿਆ ਹੋਇਆ ਸੀ, ਉਹ ਇਕ ਇਕ ਕਰ ਕੇ ਉੱਡ ਗਏ। ਭਰ ਭਰ ਲਹਿਰਦਾ ਸਰੋਵਰ ਵੀ ਇਕ ਦਿਨ ਹੋਏ-ਬੀਤੇ ਦੀ ਗੱਲ ਬਣ ਕੇ ਰਹਿ ਜਾਵੇਗਾ। ਬਸ ਪਿੱਛੇ (ਪੁਨਰ-ਜੀਵਤ ਹੋਣ ਦੇ ਸਮਰੱਥ ਕੰਵਲ-ਡੋਡਿਆਂ ਤੇ ਕੰਵਲ-ਕੱਕੜੀਆਂ ਦੇ ਰੂਪ ਵਿਚ) ਕੰਵਲ ਬਾਕੀ ਰਹਿ ਜਾਵੇਗਾ। ਕਲਮਕਾਰਾਂ ਦੀ ਵੀ ਹੋਣੀ ਇਹੋ ਹੁੰਦੀ ਹੈ। ਸਾਧਾਰਨ ਮਨੁੱਖ ਨਾਲੋਂ ਉਹਨਾਂ ਦਾ ਇਹੋ ਫ਼ਰਕ ਹੁੰਦਾ ਹੈ ਕਿ ਉਹਨਾਂ ਦੇ ਪਿੱਛੇ ਛੱਡੇ ਸ਼ਬਦ-ਕੰਵਲ ਬਾਕੀ ਰਹਿ ਜਾਂਦੇ ਹਨ।

**ਮੋਬਾ: 918076363058**



Sri Satguru Jagjit Singh Ji eLibrary NamdhariElibrary@gmail.com






Rishta, Zindagi Se.

# International Quality Affordable Healthcare

## Centres Of Excellence

- DEPT. OF CARDIAC SCIENCES
- DEPT. OF NEUROLOGY, BRAIN & SPINE SURGERY
- DEPT. OF JOINT REPLACEMENT & ORTHOPAEDICS
- DEPT. OF OBS & GYNAECOLOGY
- DEPT. OF PULMONOLOGY & CRITICAL CARE
- DEPT. OF GASTROENTEROLOGY, GI SURGERY & LIVER TRAN SPLANT
- DEPT. OF NEPHROLOGY, UROLOGY & KIDNEY TRANSPLANT
- DEPT. OF ENT, HEAD & NECK SURGERY
- DEPT. OF PEDIATRICS & NEONATOLOGY
- DEPT. OF ONCOLOGY (CANCER CARE)
- DEPT. OF PLASTIC & COSMETIC SURGERY
- DEPT. OF GENERAL & MINIMAL INVASIVE SURGERY
- DEPT. OF GENERAL MEDICINE, RHEUMATOLOGY & ENDOCRINOLOGY
- DEPT. OF PSYCHIATRY & BEHAVIORAL SCIENCE
- DEPT OF ANESTHESIA & PAIN MANAGEMENT
- 24x7 EMERGENCY

**Benchmarked Higher Tertiary Care Hospital With State-Of-The-Art Infrastructure And Synergistic Medical Professionalism**

- Region's 1st JCI Accredited Hospital Since 2005.
- 120+ Successful Kidney Transplants Since 2013.
- Centre of Excellence for Liver Transplants.
- Centre of Excellence for Trauma & Critical Care.
- Centre of Excellence for Cochlear Implants.
- Centre of Excellence for Bariatric Surgery
- Caring for International Patients Since 2013.
- Personalized Care for Visa Assistance, NABH Accredited Blood Bank
- Airport Transfers & Local Support.
- Lab, Radiology & Imaging Services

**Complete Care For Your Baby Under One Roof**

- Department Of Neonatology
- Department Of Pediatric Pulmonology & Critical Care
- Department Of Pediatric Neurology
- Department Of Pediatric & Fetal Cardiology
- Department Of Pediatric Hematology And Oncology
- Department Of Pediatric Surgery
- Department Of Nephrology

**EMERGENCY 24x7**
**82 83 83 83 92**



Associated With All TPA'S & Insurance Companies

## SATGURU PARTAP SINGH HOSPITALS

Sherpur Chowk, G.T. Road, Ludhiana - 141 003. Punjab, India.
T: +91 161 6617111 / 6617222 / 6617333 / 6617444 E: info@spshospitals.com www.spshospitals.com

MKTG/09/2018

**VARTMAN HINDUSTAN (Punjabi Monthly)**
WZ-1094 (15A) Basai Darapur, New Delhi-110015
**APRIL-2023**
R.N.I. No. DEL PUN/2004/13786

## ਮਾਰਚ 2023 : ਸ੍ਰੀ ਭੈਣੀ ਸਾਹਿਬ ਵਿਖੇ ਹੋਲਾ-ਮਹੱਲਾ ਤੇ ਸਰਬ ਧਰਮ ਸੰਮੇਲਨ
















**ਹੋਲਾ ਮੇਲਾ-2023 ਦੀ ਸੇਵਾ ਨਿਭਾਉਣ ਵਾਲਾ ਕਨੇਡਾ ਨਿਵਾਸੀ ਨਿਸ਼ਾਨ ਸਿੰਘ-ਗੁਰਨਾਮ ਸਿੰਘ ਤੇ ਸਰਬਤ ਹੋਠੀਆਂ ਪ੍ਰਵਾਰ ਸਤਿਗੁਰੂ ਜੀ ਤੋਂ ਖੁਸ਼ੀਆਂ ਪ੍ਰਾਪਤ ਕਰਦੇ ਹੋਏ**







Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778

Sri Satguru Jagjit Singh Ji eLibrary NamdhariElibrary@gmail.com